# ਸੁੰਦਰੀ

*ਭਾਈ ਵੀਰ ਸਿੰਘ ਜੀ*

## ੩. ਕਾਂਡ

ਸੂਰਜ ਦੇਉਤਾ ਬੱਦਲਾਂ ਵਿਚ ਲੁਕੇ ਹੋਏ ਹਨ, ਬੱਦਲਾਂ ਦੇ ਦਲਾਂ ਦੇ ਦਲ ਬੇਮੁਹਾਰੀ ਫੌਜ ਵਾਂਗ ਅਸਮਾਨ ਉਤੇ ਫਿਰ ਰਹੇ ਹਨ। ਪੌਣ ਦੀ ਚਾਲ ਵੀ ਅਸਚਰਜ ਹੈ। ਕਿਸੇ ਵੇਲੇ ਭੜਥੂ ਪਾਉਂਦੀ, ਘੱਟਾ ਉਡਾਉਂਦੀ, ਜ਼ੋਰ ਦੀ ਵੱਗਦੀ ਹੈ, ਕਿਸੇ ਵੇਲੇ ਚੁਪਾਤੀ ਹੋ ਸਹਿਜੇ ਸਹਿਜੇ ਰੁਮਕਣ ਲਗ ਜਾਂਦੀ ਹੈ। ਮੁਗਲ ਲੋਗ ਸ਼ਰਈ ਤੰਬੇ ਪਹਿਨੀ ਹਰਲ ਹਰਲ ਕਰਦੇ ਫਿਰ ਰਹੇ ਹਨ। ਨਿਮਾਣੇ ਹੱਟੀਆਂ ਵਾਲੇ ਸੁਸਤ ਤੇ ਉਦਾਸ ਬੈਠੇ ਦਿਸਦੇ ਹਨ। ਵੱਡੀ ਮਸੀਤ ਵਿਚ ਅਚਰਜ ਹਾਲ ਹੈ। ਟੋਲੀਆਂ ਦੀਆਂ ਟੋਲੀਆਂ ਕੱਠੀਆਂ ਆਉਂਦੀਆਂ ਤੇ ਬਹਿੰਦੀਆਂ ਜਾਂਦੀਆਂ ਹਨ। ਮਸੀਤ ਦੇ ਬਾਹਰ ਹੱਟਾਂ ਦੇ ਅੱਗੇ ਦੋਹੀਂ ਪਾਸੀਂ ਕੁਝ ਕੁ ਫੌਜੀ ਸਿਪਾਹੀ ਸ਼ਸਤ੍ਰਧਾਰੀ ਸਨੱਧਬੱਧ ਖੜ੍ਹੇ ਹਨ।

ਔਹ ਸਾਹਮਣੇ ਪਾਸੇ ਵਲੋਂ ਕੀ ਆਇਆ? ਇਹ ਇਕ ਪਾਲਕੀ ਦੀ ਅਸਵਾਰੀ ਹੈ ਜੋ ਚਾਰ ਵਗਾਰੀ ਫੜੇ ਹੋਏ ਬ੍ਰਾਹਮਣਾਂ ਦੇ ਮੋਢਿਆਂ ਉਤੇ ਧਰੀ ਹੈ। ਇਸ ਵਿਚ ਇਕ ਵੱਡੇ ਮੁੱਲਾਂ ਜੀ ਬਿਰਾਜਮਾਨ ਹਨ ਜੋ ਅਜ ਦੇ ਦਿਨ ਲਈ ਉਚੇਚੇ ਸੱਦੇ ਗਏ ਹਨ। ਮਸੀਤ ਦੇ ਬੂਹੇ ਅੱਗੇ ਆ ਕੇ ਮੁੱਲਾਂ ਜੀ ਉਤਰੇ ਤੇ ਅੰਦਰ ਵੜੇ। ਸਭ ਨੇ ਅਦਬ ਨਾਲ ਅੱਗੇ ਬਿਠਾਇਆ। ਇੰਨੇ ਨੂੰ ਪੰਜ ਸੱਤ ਘੋੜੇ ਭਜਾਉਂਦੇ ਆਏ, ਮਗਰੋਂ ਨਵਾਬ ਸਾਹਿਬ ਦੀ ਅਸਵਾਰੀ ਪਹੁੰਚੀ। ਭਲਾ ਹੁਣ ਕੌਣ ਆਏ? ਇਕ ਪਾਲਕੀ ਬੰਦ ਹੈ, ਨਾਲ ਇਕ ਪੁਰਖ ਹੱਥਕੜੀ ਵੱਜੀ ਤੁਰਿਆ ਆਉਂਦਾ ਹੈ। ਤੇੜ ਮੈਲੀ ਕੱਛ ਹੈ, ਗਲ ਚਿੱਕੜ ਵਰਗਾ ਕੁੜਤਾ, ਸਿਰ ਉਤੇ ਨਿੱਕੀ ਪੱਗ, ਜਿਸ ਵਿਚੋਂ ਕੇਸ ਖਿਲਰੇ ਹੋਏ ਹਨ। ਚਿਹਰਾ ਚਿੰਤਾ ਦਾ ਸ਼ਿਕਾਰ ਹੈ, ਪਰ ਅੱਖਾਂ ਲਾਲ ਹਨ, ਜਿਨ੍ਹਾਂ ਵਿਚੋਂ ਕ੍ਰੋਧ ਦੇ ਬਾਣ ਨਿਕਲ ਰਹੇ ਹਨ।

ਮਸੀਤ ਦੇ ਬੂਹੇ ਅੱਗੇ ਪਾਲਕੀ ਵਿਚੋਂ ਇਕ ਬੁਰਕੇ ਵਾਲੀ ਉਤਰੀ, ਦੋਵੇਂ ਜਣੇ ਮਸੀਤ ਵੜੇ, ਦੋਵੇਂ ਮੁੱਲਾਂ ਦੇ ਅੱਗੇ ਬਿਠਾਏ ਗਏ। ਮਸੀਤ ਇਸ ਵੇਲੇ ਭਰੀ ਹੋਈ ਸੀ, ਸਭ ਲੋਕ ਚੁੱਪ ਵੱਟੀ ਤੱਕ ਰਹੇ ਸਨ ਤੇ ਮੁੱਲਾਂ ਸਾਹਿਬ ਇਉਂ ਬੋਲੇ:

ਬਲਵੰਤ ਸਿੰਘ! ਕੀ ਤੂੰ ਦੀਨ ਇਸਲਾਮ ਨੂੰ ਖੁਸ਼ੀ ਨਾਲ ਕਬੂਲਦਾ ਹੈਂ?

ਬਲਵੰਤ ਸਿੰਘ - ਮੈਂ ਮੌਤ ਖੁਸ਼ੀ ਨਾਲ ਕਬੂਲਦਾ ਹਾਂ।

ਮੁੱਲਾਂ (ਨਵਾਬ ਵੱਲ ਮੂੰਹ ਕਰਕੇ) - ਇਹ ਵੱਡਾ ਮੂਜ਼ੀ ਹੈ, ਇਸ ਨੇ ਇਉਂ ਨਹੀਂ ਮੰਨਣਾ, ਇਸ ਨੂੰ ਜਾਂ ਤਾਂ ਕਤਲ ਕੀਤਾ ਜਾਵੇ ਜਾਂ ਜਬਰਨ...।

ਨਵਾਬ - ਹਾਂ, ਪਿਛਲੀ ਗੱਲ ਅੱਛੀ ਹੈ। ਮੈਂ ਇਸ ਮਾਹ-ਰੂ ਦੇ ਭਰਾ ਨੂੰ ਕਤਲ ਨਹੀਂ ਕਰਨਾ ਚਾਹੁੰਦਾ।...

ਮੁੱਲਾਂ - ਹੱਜਾਮ (ਨਾਈ) ਹਾਜ਼ਰ ਹੈ?

ਨਾਈ - ਹਾਂ ਹਜ਼ੂਰ।

ਮੁੱਲਾਂ - ਇਧਰ ਆਓ ਔਰ ਇਸ ਕੇ ਬਾਲ ਕਾਟੋ।

ਨਾਈ - ਬਹੁਤ ਅੱਛਾ।

ਇਹ ਗੱਲ ਕਹਿ ਕੇ ਨਾਈ ਗੁਥਲੀ ਖੋਲ੍ਹ ਬੈਠਾ। ਭਾਵੇਂ ਸਿੰਘ ਬਹਾਦਰ ਦੇ ਹੱਥ ਜਕੜੇ ਹੋਏ ਸਨ, ਪਰ ਉਸਦਾ ਜ਼ੋਰ ਨਾਲ ਹਿੱਲਣਾ ਹੀ ਸੁਕੜੀ ਨਾਈ ਲਈ ਬਥੇਰਾ ਸੀ। ਇਹ ਹਾਲ ਵੇਖ ਚਾਰ ਸਿਪਾਹੀਆਂ ਨੇ ਬਲਵੰਤ ਸਿੰਘ ਨੂੰ ਫੜਿਆ ਅਰ ਨਾਈ ਹੋਰੀਂ ਫੇਰ ਆਏ ਪਰ ਐਤਕੀਂ ਬੁਰਕੇ ਵਾਲੀ ਨੇ; ਜਿਸ ਦੇ ਹੱਥ ਪੈਰ ਬੱਧੇ ਹੋਏ ਨਹੀਂ ਸਨ, ਬੁਰਕਾ ਲਾਹ ਕੇ ਔਹ ਮਾਰਿਆ, ਅਰ ਛੇਤੀ ਨਾਲ ਉਠ ਕੇ ਮੋਢਿਆਂ ਤੋਂ ਨਾਈ ਨੂੰ ਫੜਕੇ ਪਟਕਾ ਮਾਰਿਆ, ਵਿਚਾਰਾ ਖੇਹ ਨੂੰ ਵਾਂਹ ਰਿੜ੍ਹਦਾ ਪਰੇ ਜਾ ਪਿਆ ਅਰ ਕੰਨਿਆਂ ਮਸਤ ਸ਼ੇਰ ਵਾਂਙ ਹੋ ਖੜੋਤੀ। ਇਸ ਦੀ ਸੁੰਦਰਤਾ ਅਰ ਸੁੰਦਰਤਾ ਪੁਰ ਗੁੱਸੇ ਦਾ ਲਹੂ ਚਿਹਰੇ ਉਤੇ ਸਵਾਰ, ਖਲਕਤ ਦੇਖ ਕੇ ਦੰਗ ਰਹਿ ਗਈ ਤੇ ਨਵਾਬ, ਜਿਸਦੇ ਮਨ ਵਿਚ ਰੂਪ ਦਾ ਪਿਆਰ ਸੀ, ਇਉਂ ਚੱਕ੍ਰਿਤ ਰਹਿ ਗਿਆ ਜਿਵੇਂ ਬਿਜਲੀ ਵੱਜਿਆ ਹੁੰਦਾ ਹੈ। ਮੁੱਲਾਂ ਨੇ ਤੁਰਤ ਦੋ ਸਿਪਾਹੀਆਂ ਨੂੰ ਅੱਖ ਮਾਰੀ, ਜਿਨ੍ਹਾਂ ਨੇ ਬਹਾਦਰ ਸੁਰੱਸਤੀ ਨੂੰ ਫੜ ਲਿਆ ਅਰ ਪਿਛਲੇ ਪਾਸੇ ਹੱਥ ਕਰ ਕੇ ਮੁਸ਼ਕਾਂ ਕੱਸ ਦਿਤੀਆਂ।

ਨਵਾਬ ਵੇਖ ਕੇ ਕੁੜ੍ਹ ਰਿਹਾ ਸੀ, ਪਰ ਕੀ ਕਰ ਸਕਦਾ ਸੀ। ਮੁੱਲਾਂ ਤੇ ਖਲਕਤ ਕੋਲੋਂ ਡਰਦਾ ਸੀ। ਕਿ ਜੇ ਮੈਂ ਕੁਝ ਆਖਦਾ ਹਾਂ ਤਾਂ ਕਹਿਣਗੇ ਕਿ ਕਾਫਰਾਂ ਪੁਰ ਦਯਾ ਕਰਦਾ ਹੈ, ਭਾਵੇਂ ਪਲੋ ਪਲੀ ਨੂੰ ਮੇਰੀ ਬੇਗਮ ਬਣੇਗੀ, ਪਰ ਅਜੇ ਤਾਂ ਕਾਫਰ ਹੀ ਹੈ ਨਾ।

ਇੰਨੇ ਵਿਚ ਨਾਈ ਹੁਰੀਂ ਵੀ ਉਠੇ। ਫੇਰ ਆਪਣਾ ਆਪ ਸੰਭਾਲ ਕੇ ਵਧਣਾ ਚਾਹਿਆ। ਇਸ ਵੇਲੇ ਸੁਰੱਸਤੀ ਦੀ ਅਚਰਜ ਦਸ਼ਾ ਸੀ, ਉਹ ਡਾਢੇ ਪ੍ਰੇਮ ਤੇ ਨਿੰਮਰਤਾ ਨਾਲ ਪਿਆਰੇ ਭਰਾ ਦੀ ਡਰਾਉਣੀ ਦਸ਼ਾ ਵੇਖ ਰਹੀ ਸੀ, ਨਾਲੇ ਆਪਣੀ ਕਿਸਮਤ ਵੱਲ ਵੇਖ ਕੇ ਚਿੰਤਾ ਵਿਚ ਡੁੱਬ ਰਹੀ ਸੀ ਕਿ ਹਾਏ! ਮੈਂ ਨਿਕਰਮਣ ਦੇ ਪਿੱਛੇ ਅਜਿਹੇ ਸੂਰਬੀਰ ਭਰਾ ਨਾਲ ਇਹ ਦਸ਼ਾ ਹੁੰਦੀ ਹੈ।

ਇੰਨੇ ਵਿਚ ਬਾਜ਼ਾਰ ਵਿਚੋਂ ਇਕ ਘੱਟੇ ਦਾ ਗਬਾਰ ਦਿਸਿਆ, ਖੜ ਖੜ ਦੀ ਡਾਢੀ ਆਵਾਜ਼ ਆਈ। ਕਿਸੇ ਜਾਤਾ ਹਨੇਰੀ, ਕਿਸੇ ਜਾਤਾ ਕੋਈ ਘਰ ਢੱਠਾ, ਕਿਸੇ ਸਮਝਿਆ ਕਿ ਕਰੜਾ ਭੂਚਾਲ ਆ ਗਿਆ, ਕਿਸੇ ਜਾਤਾ ਕਿ ਕੋਈ ਹਾਕਮ ਸਵਾਰਾਂ ਨਾਲ ਇਸ ਖੁਸ਼ੀ ਵਿਚ ਸ਼ਾਮਲ ਹੋਣ ਲਈ ਆ ਰਿਹਾ ਹੈ, ਪਰ ਸਭ ਅੱਖਾਂ ਉਧਰ ਗੱਡੀਆਂ ਗਈਆਂ। ਇਕ ਅੱਖ ਦੇ ਫੋਰ ਵਿਚ ਉਸ ਘੱਟੇ ਦਾ ਰਸਾਲਾ ਬਣ ਗਿਆ ਅਰ ਬਜ਼ਾਰ ਵਿਚ ਖੜੇ ਸਿਪਾਹੀਆਂ ਨਾਲ ਕੱਟ ਵੱਢ ਛਿੜ ਪਈ ਤੇ ਇਕ ਦਸਤੇ ਦੇ ਸਵਾਰਾਂ ਨੇ ਘੋੜਿਆਂ ਨੂੰ ਅੱਡੀਆਂ ਲਾ ਮਸੀਤ ਅੰਦਰ ਜਾਂਦੇ ਹੀ ਫਤੇ ਦਾ ਜੈਕਾਰਾ ਗਜਾ 'ਬਲਵੰਤ ਸਿੰਘ' ਕਰਕੇ ਆਵਾਜ਼ ਮਾਰੀ ਅਰ ਦੂਜੀ ਪਲ ਵਿਚ ਕਿਸੇ ਬਲੀ ਹੱਥ

ਨੇ ਬੱਝਾ ਬਲਵੰਤ ਸਿੰਘ ਚੁੱਕ ਕੇ ਘੋੜੇ ਤੇ ਰੱਖ ਲਿਆ ਤੇ ਘੋੜੇ ਮੋੜ ਕੇ ਵਿਚੋਂ ਦੀ ਚੀਰ ਕੇ ਨਿਕਲੇ। ਬਾਕੀ ਦਾ ਜਥਾ, ਜੋ ਨਾਲ ਸੀ, ਵਾੜ ਵਾਂਢੂ ਆਲੇ ਦੁਆਲੇ ਹੋ ਗਿਆ। ਤੇ 'ਹਰਨ' ਦਾ ਆਵਾਜ਼ਾ ਹੁੰਦਿਆਂ ਸਾਰ ਜਿੱਕੁਰ ਬਿਜਲੀ ਕਿਸੇ ਲਹਿਲਹਾਉਂਦੇ ਖੇਤ ਵਿਚ ਖਿਉ ਕੇ ਲੋਪ ਹੋ ਜਾਂਦੀ ਹੈ, ਇੱਕੁਰ ਇਹ ਚਾਣ ਚੱਕ ਆਣ ਪਈ ਸਿੱਖਾਂ ਦੀ ਫੌਜ ਮਸੀਤੋਂ ਬਾਹਰ ਹੋ, ਸ਼ਹਿਰ ਦੇ ਵੱਡੇ ਬਾਜ਼ਾਰ ਥਾਣੀ ਪੂਰਬੀ ਬੂਹੇ ਵਲੋਂ ਨਿਕਲਣ ਨੂੰ ਦਬਾਦਬ ਘੋੜੇ ਸੁਟੀ ਜਾ ਰਹੀ ਸੀ ਕਿ ਅਚਾਨਕ ਮੋਰਚੇ ਦੇ ਆਗੂ ਨੇ 'ਥੰਮ੍ਹ' ਦਾ ਬਚਨ ਕਿਹਾ ਅਰ ਇਕ ਪਲ ਵਿਚ ਸਾਰਾ ਦਸਤਾ ਖੜ੍ਹਾ ਹੋ ਗਿਆ। ਕਾਰਨ ਇਹ ਸੀ ਕਿ ਉਸ ਦਰਵਾਜੇ ਪੁਰ ਪਹਿਰੇ ਦੇ ਸਿਪਾਹੀਆਂ ਨੇ, ਜੋ ਪਹਿਲੋਂ ਤਾਂ ਇਹ ਸਮਝੇ ਸਨ ਕਿ ਕੋਈ ਪ੍ਰਾਹੁਣਾ ਹਾਕਮ ਫੌਜ ਸਣੇ ਆ ਰਿਹਾ ਹੈ ਤੇ ਨੇੜੇ ਆਏ ਸਿੱਖ ਸਿਞਾਣ ਕੇ ਕਾਹਲੀ ਨਾਲ ਲੁਕ ਗਏ ਸਨ, ਕੁਮਕ ਸੱਦ ਕੇ ਰੋਕ ਦਾ ਸਮਿਆਨ ਕਰ ਲਿਆ ਸੀ।

ਇਹ ਦਸ਼ਾ ਵੇਖ ਕੇ ਸ੍ਰ. ਸ਼ਾਮ ਸਿੰਘ ਨੇ ਚੋਣਵੇਂ ਬੰਦੂਕਚੀ ਅਗੇ ਕੀਤੇ। ਇਨ੍ਹਾਂ ਨੇ ਪਹਿਲਾਂ ਇਕ ਨਜ਼ਰ ਨਾਲ ਤੋਪਚੀ ਦੇਖੇ – ਫੇਰ ਇਸ ਫੁਰਤੀ ਨਾਲ ਬੰਦੂਕਾਂ ਨਿਸ਼ਾਨੇ ਕਰ ਕੇ ਸਰ ਕੀਤੀਆਂ ਕਿ ਦੋਵੇਂ ਤੋਪਚੀ ਘੁੱਗੀਆਂ ਵਾਂਙ ਹੇਠਾਂ ਆ ਪਏ। ਉਨ੍ਹਾਂ ਦੇ ਡਿਗਦਿਆਂ ਹੀ ਸਰਦਾਰ ਸ਼ਾਮ ਸਿੰਘ ਨੇ ਦਸ ਸਿੱਖ ਹੋਰ ਅੱਗੇ ਕੀਤੇ। ਇਨ੍ਹਾਂ ਨੇ ਥੋੜ੍ਹੇ ਚਿਰ ਵਿਚ ਹੀ ਤੀਰਾਂ ਦੀ ਅਜੇਹੀ ਬੁਛਾੜ ਕੀਤੀ ਕਿ ਦਰਵਾਜ਼ੇ ਦੇ ਉਪਰਲੇ ਜਿੰਨੇ ਮਨੁੱਖ ਸਨ, ਵਿੰਨ੍ਹ ਸਿੱਟੇ ਅਰ ਫੇਰ ਹੁਮ ਹੁਮਾ ਕੇ ਦਰਵਾਜ਼ੇ ਨੂੰ ਜਾ ਪਏ ਤੇ ਬਦਾਮ ਦੇ ਛਿੱਲੜ ਵਾਂਗ ਉਸਨੂੰ ਭੰਨ ਸਿੱਟਿਆ। ਬਾਹਰ ਇਕ ਫੌਜ ਦਾ ਦਸਤਾ ਖੜ੍ਹਾ ਸੀ। ਸ਼ਾਮ ਸਿੰਘ ਨੇ ਇਕ ਅਜੇਹੀ ਸੈਨਤ ਕੀਤੀ ਕਿ ਸਾਰੀ ਫੌਜ ਤਲਵਾਰਾਂ ਧੂਹ ਕੇ ਸੱਜੇ ਖੱਬੇ ਵਾਹੁੰਦੀ ਸਰਪਟ ਘੋੜੇ ਸਿੱਟਦੀ ਵੈਰੀ ਨੂੰ ਚੀਰਦੀ ਹੋਈ ਦੂਰ ਨਿਕਲ ਗਈ।

## ਕਾਂਡ ੪.

ਜਦ ਪੰਜ ਸੱਤ ਕੋਹ ਨਿਕਲ ਗਏ ਤਦ ਇਕ ਖੁੱਲ੍ਹਾ ਮੈਦਾਨ ਹਰੇ ਹਰੇ ਖੇਤਾਂ ਦੇ ਵਿਚਕਾਰ ਦੇਖ ਕੇ ਫੌਜ ਨੇ ਉਤਾਰਾ ਕੀਤਾ, ਘੋੜੇ ਬ੍ਰਿਛਾਂ ਨਾਲ ਬੰਨ੍ਹ ਦਿੱਤੇ ਤੇ ਘਾਹ-ਪੱਠਾ ਪਾਇਆ। ਕੁਝ ਖਾਣ ਪੀਣ ਦੇ ਆਹਰ ਵਿਚ ਪਿੰਡ ਵੱਲ ਗਏ। ਸਰਦਾਰ ਸ਼ਾਮ ਸਿੰਘ ਜੀ ਇਕ ਕਪੜਾ ਵਿਛਾ ਕੇ ਬੈਠੇ। ਬਲਵੰਤ ਸਿੰਘ ਤੇ ਸੁਰੱਸਤੀ ਦੇ ਹੱਥਾਂ ਪੈਰਾਂ ਦੇ ਬੰਦ ਖੋਲ੍ਹੇ ਗਏ ਅਰ ਸਰਦਾਰ ਜੀ ਦੇ ਪਾਸ ਆਂਦੇ (ਲਿਆਂਦੇ) ਗਏ। ਇਸ ਵੇਲੇ ਦਾ ਸਮਾਂ ਦੇਖਣ ਯੋਗ ਸੀ, ਹਰੇਕ ਬਹਾਦਰ ਸਿੰਘ ਆਉਂਦਾ ਤੇ ਬਲਵੰਤ ਸਿੰਘ ਨੂੰ ਘੁੱਟ ਘੁੱਟ ਕੇ ਮਿਲਦਾ ਅਰ ਸੁਰੱਸਤੀ ਨੂੰ ਹੱਥ ਜੋੜ ਕੇ ਫਤ੍ਹੇ ਗਜਾਉਂਦਾ। ਛੇਕੜ ਜਦ ਸਭ ਮਿਲ ਚੁਕੇ ਅਰ ਅਨੇਕਾਂ ਵੇਰ 'ਗੁਰਬਰ ਅਕਾਲ' ਦੇ ਜੈਕਾਰਿਆਂ ਨਾਲ ਅਕਾਸ਼ ਨੂੰ ਗੁੰਜਾਅ ਚੁਕੇ ਤਦ ਸਰਦਾਰ ਜੀ ਦੇ ਇਸ਼ਾਰੇ ਨਾਲ ਬਲਵੰਤ ਸਿੰਘ ਤੇ ਸੁਰੱਸਤੀ ਸਰਦਾਰ ਪਾਸ ਆ ਬੈਠੇ। ਪਹਿਲੇ ਤਾਂ ਬਲਵੰਤ ਸਿੰਘ ਨੇ ਸਿਰ ਬੀਤੀ ਸੁਣਾਈ ਅਰ ਉਨ੍ਹਾਂ ਦੁਖਾਂ ਦਾ ਸਮਾਚਾਰ ਦੱਸਿਆ ਜੋ ਕੈਦ ਤੋਂ ਮਗਰੋਂ ਉਸ ਨੂੰ ਤੇ ਸੁਰੱਸਤੀ ਨੂੰ ਝੱਲਣੇ ਪਏ। ਕਿੱਕੂੰ ਕੈਦ ਵਿਚ ਉਨ੍ਹਾਂ ਨੂੰ ਦੁੱਖ ਦਿਤੇ ਜਾਂਦੇ, ਕਿੱਕੂੰ ਰੋਜ਼ ਰੋਜ਼ ਉਪਦੇਸ਼ ਦਿਤੇ ਜਾਂਦੇ ਤੇ ਫੇਰ ਅਨੇਕਾਂ ਲਾਲਚ ਦਿਖਾਏ ਜਾਂਦੇ, ਪਰ ਛੇਕੜ ਬਲਵੰਤ ਸਿੰਘ ਨੇ ਠੰਢਾ ਸਾਹ ਭਰ ਕੇ ਕਿਹਾ ਕਿ ਭੈਣ ਜੀ ਨੂੰ ਘਰ ਪਾਉਣ ਦੀ ਨੀਯਤ ਜੋ ਨਵਾਬ ਦੀ ਸੀ, ਇਹ ਕਸ਼ਟ ਸਭ ਤੋਂ ਭਾਰਾ ਸੀ।

ਜਦ ਉਹ ਕਹਿ ਚੁਕਾ ਤਾਂ ਸਰਦਾਰ ਨੇ ਦੱਸਿਆ ਕਿ ਤੇਰਾ ਪਤਾ ਸੁਣਦਿਆਂ ਹੀ ਅਸਾਂ ਜੰਗਲੋ ਜੰਗਲ ਚੜ੍ਹਾਈ ਕੀਤੀ ਕਿ ਚੁਪ ਚਪਾਤੇ ਪਹੁੰਚ ਸਕੀਏ, ਪਰ ਰਸਤਾ ਖੁੰਝ ਗਏ, ਇਸ ਕਰਕੇ ਦੇਰ ਲੱਗੀ। ਅੱਜ ਸਵੇਰੇ ਸਾਡੀ ਆਸ ਦਾ ਲੱਕ ਟੁੱਟ ਗਿਆ ਸੀ ਕਿ ਹੁਣ ਵੇਲੇ ਸਿਰ ਪਹੁੰਚ ਕੇ ਬਲਵੰਤ ਸਿੰਘ ਨੂੰ ਬਚਾਉਣਾ ਖਰਾ ਕਠਨ ਹੋ ਗਿਆ ਹੈ, ਪਰ ਧੰਨ ਗੁਰੂ ਜੀ ਹਨ, ਉਹਨਾਂ ਨੇ ਤੁਹਾਡਾ ਦੋਹਾਂ ਦਾ ਧਰਮ ਕਾਇਮ ਰੱਖਣਾ ਸੀ, ਸੂਰਜ ਚੜ੍ਹੇ ਅਸੀਂ ਅਜਿਹੇ ਥਾਂ ਨਿਕਲੇ ਜਿਥੋਂ ਪਤਾ ਕੱਢਣ ਤੋਂ ਮਲੂਮ ਹੋਇਆ ਕਿ ਸ਼ਹਿਰ ਇਥੋਂ ਨਿਰਾ ਪੰਜ ਛੀ ਕੋਹ ਹੈ। ਖਬਰੇ ਇਸ ਵਿਚ ਗੁਰੂ ਜੀ ਨੇ ਭਲਾ ਹੀ ਕੀਤਾ ਜੋ ਅਸੀਂ ਠੀਕ ਵੇਲੇ ਸਿਰ ਆ ਪਹੁੰਚੇ, ਨਹੀਂ ਤਾਂ ਜੇ ਜੁੱਧ ਹੁੰਦਾ ਤਾਂ ਅਸੀਂ ਥੋੜ੍ਹੇ ਸਾਂ ਤੇ ਤੁਰਕਾਂ ਦੀ ਫੌਜ ਏਥੇ ਚੋਖੀ ਸੀ, ਫੇਰ ਜਿੱਤਣਾ ਔਖਾ ਹੋ ਜਾਂਦਾ। ਇਸ ਪ੍ਰਕਾਰ ਦੇ ਬਚਨ ਢੇਰ ਚਿਰ ਹੁੰਦੇ ਰਹੇ। ਹੁਣ ਪਿੰਡ ਵਲ ਜੋ ਸਿੱਖ ਦਾਣਾ ਖਾਣਾ ਲੈਣ ਗਏ ਸਨ, ਮੁੜ ਆਏ ਕਿ ਹਿੰਦੂ ਇੱਥੇ ਘਟ ਹਨ, ਤੁਰਕਾਂ ਦਾ ਜ਼ੋਰ ਹੈ, ਕੋਈ ਭੀ ਰੋਟੀ ਪਾਣੀ ਨਹੀਂ ਦੇਂਦਾ, ਮੁੱਲ ਭੀ ਦੇ ਚੁੱਕੇ ਹਾਂ, ਤਦ ਭੀ ਨਹੀਂ ਦੇਂਦੇ ਤੇ ਹਿੰਦੂ ਥੋੜ੍ਹੇ ਤੇ ਗਰੀਬ ਹੋਣ ਕਰਕੇ ਇਨ੍ਹਾਂ ਤੋਂ ਥਰ ਥਰ ਕੰਬਦੇ ਹਨ।

ਸ਼ਾਮ ਸਿੰਘ ਬੋਲਿਆ – ਪੈਂਚਾਂ ਨੂੰ ਫੜ ਲਿਆਓ। ਸਿੱਖਾਂ ਨੇ ਦੋ ਪੁਰਖ ਅੱਗੇ ਕੀਤੇ ਕਿ ਇਹ ਪੈਂਚ ਹਨ, ਜੋ ਫੜ ਆਂਦੇ ਹਨ।

ਸ਼ਾਮ ਸਿੰਘ – ਕਿਉਂ ਚੌਧਰੀਓ! ਖਾਣਾ ਕਿਉਂ ਨਹੀਂ ਦੇਂਦੇ?

ਪੈਂਚ – ਪਾਤਸ਼ਾਹ ਦਾ ਹੁਕਮ ਨਹੀਂ।

ਸ਼ਾਮ ਸਿੰਘ – ਐਸ ਵੇਲੇ ਪਾਤਸ਼ਾਹ ਖਾਲਸਾ ਹੈ।

ਪੈਂਚ – ਖਾਲਸੇ ਦਾ ਕੀ ਪਤਾ ਹੈ? ਬੱਦਲ ਛਾਇਆ ਵਾਂਗ ਹੁਣੇ ਹੈ ਤੇ ਹੁਣੇ ਗੁੰਮ। ਤੁਸੀਂ ਕੱਲ ਖਬਰੇ ਕਿਥੇ ਹੋਵੋਗੇ।

ਸ਼ਾਮ ਸਿੰਘ – ਦਸ ਵੀਹ ਜਣੇ ਜਾ ਕੇ ਪਿੰਡ ਵਿਚੋਂ ਖਾਣ ਪੀਣ ਨੂੰ ਲੈ ਆਓ, ਪਰ ਕਿਸੇ ਤੀਵੀਂ ਬਾਲ ਨੂੰ ਦੁਖ ਨਾ ਦੇਣਾ ਤੇ ਨਾ ਹੀ ਖਾਣ ਦੀਆਂ ਚੀਜ਼ਾਂ ਤੋਂ ਬਿਨਾਂ ਕਿਸੇ ਹੋਰ ਚੀਜ਼ ਨੂੰ ਛੇੜਨਾ।

ਸਰਦਾਰ ਇਹ ਹੁਕਮ ਦੇ ਰਿਹਾ ਸੀ ਕਿ ਤਿੰਨ ਚਾਰ ਮੁਸਲਮਾਨੀਆਂ ਬੁਰਕੇ ਪਹਿਨੀ ਹੌਲੀ ਹੌਲੀ ਰੋਂਦੀਆਂ ਆ ਖਲੋਤੀਆਂ ਅਰ ਨਾਲ ਇਕ 14 ਵਰ੍ਹੇ ਦੇ ਬਾਲ ਨੂੰ ਲਿਆਈਆਂ, ਉਸ ਦੀ ਜ਼ੁਬਾਨੀ ਬੇਨਤੀਆਂ ਕਰਨ ਲੱਗੀਆਂ ਕਿ ਆਪ ਸਾਡੇ ਮਰਦਾਂ ਨੂੰ ਮਾਰੋ ਨਹੀਂ ਅਤੇ ਨਾ ਕੁਝ ਵਧੀਕੀ ਹੀ ਕਰੋ, ਜੋ ਕੁਝ ਮੰਗਦੇ ਹੋ ਅਸੀਂ ਦੇ ਦੇਂਦੀਆਂ ਹਾਂ।

ਸਰਦਾਰ – ਬੱਸ ਰੋਟੀਆਂ ਚਾਹੀਏ।

ਤੀਵੀਆਂ – ਅਸੀਂ ਹੁਣੇ ਹਿੰਦਵਾਣੀਆਂ ਥੋਂ ਪੂਰਾਂ ਦੇ ਪੂਰ ਰੋਟੀਆਂ ਦੇ ਪਕਵਾ ਕੇ ਘੱਲ ਦੇਂਦੀਆਂ ਹਾਂ, ਪਰ ਤੁਸੀਂ ਸਾਡੇ ਮਰਦਾਂ ਨੂੰ ਤਾਂ ਕੁਛ ਨਹੀਂ ਕਹੋਗੇ?

ਸ਼ਾਮ ਸਿੰਘ – ਨਹੀਂ, ਅਸੀਂ ਅੰਨ ਦਾ ਮੁੱਲ ਦੇਂਦੇ ਹਾਂ। ਪਰਜਾ

ਨੂੰ ਲੁੱਟਣਾ ਯਾ ਮਾਰਨਾ ਖਾਲਸੇ ਦਾ ਕੰਮ ਨਹੀਂ। ਪਾਤਸ਼ਾਹੀ ਸੈਨਾ ਦੀ ਅੱਖੀਂ ਘੱਟਾ ਪਾਉਣਾ, ਫੌਜਾਂ ਨੂੰ ਹਰਾ ਕੇ ਖਜ਼ਾਨੇ ਲੁੱਟ ਲੈ ਜਾਣੇ ਸਾਡਾ ਕੰਮ ਹੈ। ਅਸੀਂ ਜ਼ੁਲਮ ਦੇ ਵੈਰੀ ਹਾਂ, ਪਰਜਾ ਦੇ ਦੁਸ਼ਮਨ ਨਹੀਂ ਹਾਂ। ਜਾਓ ਛੇਤੀ ਕਰੋ, ਖਾਲਸਾ ਕਾਜੇ ਹੈ। ਮੁੱਲ ਲਓ, ਅੰਨ ਦਿਓ। ਮਰਦ ਤੁਹਾਡੇ ਸੁਖੀ ਵੱਸਣ। ਤੀਵੀਆਂ ਤੁਰਤ ਪਿੰਡ ਗਈਆਂ ਅਰ ਸਾਰੀਆਂ ਹਿੰਦਵਾਣੀਆਂ ਨੂੰ ਘਰਾਂ ਥੀ ਕੱਢ, ਆਟਾ ਦਾਲ ਕੋਲੋਂ ਦੇ ਕੇ ਪਕਾਉਣ ਡਾਹ ਦਿੱਤਾ। ਕਈ ਤੰਦੂਰ ਤਪ ਗਏ, ਕਈ ਲੋਹਾਂ ਧਰੀਆਂ ਗਈਆਂ, ਕਈ ਦੇਗਚੇ ਦਾਲਾਂ ਦੇ ਚੜ੍ਹ ਗਏ। ਰੋਟੀਆਂ ਪੱਕਦਿਆਂ ਤੱਕ ਖਾਲਸੇ ਨੇ ਇਕ ਦੋ ਖੇਤ ਗਾਜਰਾਂ ਦੇ ਮੁਕਾਏ। ਜਦ ਦਾਲਾਂ ਤੇ ਰੋਟੀਆਂ ਆਈਆਂ, ਤਾਂ ਰੱਜ ਕੇ ਛਕੀਆਂ। ਤ੍ਰਿਪਤ ਹੋ ਕੇ ਪੈਂਚਾਂ ਨੂੰ ਛੱਡ ਦਿੱਤਾ, ਆਟੇ ਦੇ ਮੁੱਲ ਵਜੋਂ ਤੇ ਗਾਜਰਾਂ ਦਾ ਮੁੱਲ ਕਰਕੇ ਕੁਝ ਮੋਹਰਾਂ ਦੇ ਕੇ ਕੂਚ ਦਾ ਹੁਕਮ ਦੇ ਦਿੱਤਾ। ਇਸ ਹੁਕਮ ਦੇ ਹੁੰਦਿਆਂ ਸਿੱਖਾਂ ਦੀ ਫੁਰਤੀ ਦੇਖਣ ਯੋਗ ਸੀ। ਦੇਖਦੇ ਦੇਖਦੇ ਹੀ ਸਾਰੇ ਸਵਾਰ ਹੋ ਪਏ ਅਰ 'ਚੜ੍ਹਾਈ' ਦਾ ਸ਼ਬਦ ਸੁਣ ਕੇ ਖਾਲਸੇ ਦੀ ਫੌਜ ਬਸੰਤ ਰੁੱਤ ਦੀ ਪੌਣ ਵਾਂਗੂ ਸਹਿਜੇ ਸਹਿਜੇ ਤੁਰ ਪਈ ਅਰ ਕੁਝ ਚਿਰ ਮਗਰੋਂ ਨਜ਼ਰਾਂ ਥੀਂ ਉਹਲੇ ਹੋ ਗਈ।

ਜਾਂ ਪਰਛਾਵੇਂ ਢਲਣ ਦਾ ਵੇਲਾ ਹੋਇਆ, ਤਦ ਤੁਰਕਾਂ ਦੀ ਫੌਜ ਦਾ ਇਕ ਦਸਤਾ ਇਸੇ ਪਿੰਡ ਆ ਪਹੁੰਚਾ ਅਰ ਪੈਂਚਾਂ ਨੂੰ ਸਦਵਾ ਕੇ ਫੌਜ ਦੇ ਸਰਦਾਰ ਨੇ ਪੁੱਛਿਆ ਕਿ ਇਸ ਪਾਸਿਉਂ ਕੋਈ ਸਿਖਾਂ ਦੀ ਫੌਜ ਲੰਘੀ ਹੈ?

ਪੈਂਚ – ਹਾਂ ਹਜ਼ੂਰ! ਇਥੇ ਉਤਰੀ ਸੀ ਅਤੇ ਰੋਟੀ ਪਾਣੀ ਖਾ ਪੀ ਕੇ ਥੋੜ੍ਹਾ ਚਿਰ ਹੋਇਆ, ਗਈ ਹੈ।

ਸਰਦਾਰ – ਰੋਟੀ ਕਿਸ ਨੇ ਦਿੱਤੀ?

ਪੈਂਚ – ਪਿੰਡ ਦੇ ਹਿੰਦੂਆਂ ਨੇ।

ਸਰਦਾਰ – ਕਿਸੇ ਮੁਸਲਮਾਨ ਨੇ ਵੀ?

ਪੈਂਚ – ਨਹੀਂ ਜੀ, ਮੁਸਲਮਾਨ ਕਦੇ ਕਾਫਰਾਂ ਦੀ ਮਦਦ ਕਰਦੇ ਹਨ ਖੁਸ਼ੀ ਨਾਲ? ਇਨ੍ਹਾਂ ਹਿੰਦੂਆਂ ਨੂੰ ਤਾਂ ਸਿੱਖ ਵੇਖ ਚੰਦ ਚੜ੍ਹ ਗਿਆ ਸੀ।

ਇਹ ਗੱਲ ਸੁਣ ਕੇ ਮੁਗਲ ਸਰਦਾਰ ਨੂੰ ਰੋਹ ਚੜ੍ਹ ਗਿਆ ਤੇ ਉਸੇ ਵੇਲੇ ਹਿੰਦੂਆਂ ਨੂੰ ਫੜ ਮੰਗਵਾਇਆ, ਨਾ ਕੋਈ ਪੁੱਛ ਨਾ ਗਿੱਛ, ਨਾ ਦੋਸ਼ ਸਬੂਤ ਕੀਤਾ, ਐਵੇਂ ਅੰਨ੍ਹੇ ਵਾਹ ਮਾਰ ਕੁਟਾਈ ਤੇ ਉਤਰ ਪਏ। ਰੋਟੀ ਆਪ ਦਿੱਤੀ ਸੀ, ਫਸਾ ਦਿੱਤਾ ਬੇਦੋਸ਼ਿਆਂ ਨੂੰ। ਇਸ ਬੇਤਰਸੀ ਦੀ ਮਾਰ ਕੁੱਟ ਵਿਚ ਕਈ ਵਿਚਾਰੇ ਜਾਨੋ ਹੀ ਮਰ ਗਏ। ਇਕ ਨਵੀਂ ਵਿਆਹੀ ਇਸਤ੍ਰੀ ਦੇ ਭਰਤਾ ਨੂੰ ਮਾਰ ਦਿੱਤਾ ਤੇ ਉਸ ਮੁਟਿਆਰ ਨੂੰ ਨਿਕਾਹ ਵਿਚ ਲਿਆਉਣ ਦਾ ਹੁਕਮ ਦਿੱਤਾ, ਤਦ ਉਸ ਧਰਮੀ ਤੀਵੀਂ ਨੇ ਬੇਨਤੀ ਕੀਤੀ ਕਿ ਮੈਨੂੰ ਭੀ ਮੇਰੇ ਭਰਤਾ ਨਾਲ ਮਾਰ ਦਿਓ, ਪਰ ਇਹ ਗੱਲ ਕੌਣ ਮੰਨਦਾ ਸੀ? ਨਿਰਾਸ਼ ਹੋ ਕੇ ਉਸ ਤੀਵੀਂ ਨੇ ਡਾਢੀ ਫੁਰਤੀ ਨਾਲ ਵਧ ਕੇ ਸਰਦਾਰ ਦੀ ਅੱਖ ਪਰ ਅਜਿਹਾ ਘਸੁੰਨ ਜੜਿਆ ਕਿ ਉਸ ਦੀ ਅੱਖ ਫਿਸ ਗਈ ਅਰ ਬੇਸੁਧ ਲੇਟ ਗਿਆ। ਇਹ ਵੇਖਕੇ ਇਕ ਪਠਾਣ ਨੇ ਬੇਵਸਿਆਂ ਹੋ ਕੇ ਤਲਵਾਰ ਸੂਤ ਕੇ ਅਜਿਹੀ ਮਾਰੀ ਜੋ ਉਸ ਧਰਮੀ ਇਸਤ੍ਰੀ ਦਾ ਸਿਰ ਅੱਡ ਹੋ ਗਿਆ ਅਰ ਤਲਵਾਰ ਦੀ ਨੋਕ ਸਰਦਾਰ ਦੀ ਛਾਤੀ ਵਿਚ ਜਾ ਵੱਜੀ।

## ਕਾਂਡ ੫.

ਉਪਰ ਲਿਖੇ ਸਮਾਚਾਰ ਨੂੰ ਕੁਛ ਦਿਨ ਬੀਤ ਗਏ ਹਨ। ਭੀੜੀ ਜੂਹ ਵਿਖੇ ਫੇਰ ਜੰਗਲ ਵਿਚ ਮੰਗਲ ਹੋ ਰਿਹਾ ਹੈ। ਬਣ ਦੇ ਬ੍ਰਿਛਾਂ ਹੇਠ ਧਰਮੀ ਬਹਾਦਰਾਂ ਦੀ ਗਹਿਮਾ ਗਹਿਮੀ ਹੋ ਰਹੀ ਹੈ। ਕੋਈ ਪਾਠ ਕਰ ਰਿਹਾ ਹੈ, ਕੋਈ ਕਪੜੇ ਪਹਿਨਦਾ ਹੈ, ਕੋਈ ਲੰਗਰ ਵਾਸਤੇ ਲਕੜਾਂ ਢੂੰਡ ਰਿਹਾ ਹੈ, ਕੋਈ ਫਲਾਂ ਦੀ ਭਾਲ ਵਿਚ ਹੈ, ਮਾਨੋ ਇਹ ਸ਼ੇਰ ਆਪਣੇ ਆਨੰਦ ਭਵਨ ਵਿਚ ਨਿਚਿੰਤ ਮੌਜਾਂ ਲੁਟ ਰਹੇ ਹਨ। ਇਨ੍ਹਾਂ ਨੂੰ ਇਹ ਗੱਲ ਚੇਤੇ ਭੀ ਨਹੀਂ ਕਿ ਸਾਡੇ ਮਾਪੇ ਕਿਥੇ ਹਨ ਤੇ ਘਰ ਬਾਰ ਕਿਹੜੇ ਪਾਸੇ ਹਨ। ਇਨ੍ਹਾਂ ਦੇ ਰੋਮ ਰੋਮ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰੀਤ ਸਮਾਅ ਰਹੀ ਹੈ ਅਰ ਧਰਮ ਦੀ ਰਾਖੀ ਕਰਨਾ ਇਹਨਾਂ ਨੇ ਆਪਣੇ ਜਨਮ ਦਾ ਕੰਮ ਸਮਝਿਆ ਹੋਇਆ ਹੈ, ਇਸ ਕਰਕੇ ਅਜਿਹੇ ਡਰਾਉਣੇ ਬਣਾਂ ਵਿਚ ਨਿਰਭੈ ਸ਼ੇਰਾਂ ਵਾਂਗ ਗੱਜ ਰਹੇ ਹਨ।

ਰਾਤ ਦਾ ਵੇਲਾ ਹੈ, ਸਾਰੀ ਸੰਗਤ ਪ੍ਰਸ਼ਾਦ ਛੱਕ ਕੇ ਸੌਣ ਦੇ ਆਹਰ ਪਾਹਰ ਵਿਚ ਹੈ। ਇਕ ਚਾਦਰੇ ਪੁਰ ਸੂਰਬੀਰਾਂ ਦੇ ਸ਼ਰੋਮਣੀ ਸ਼ਾਮ ਸਿੰਘ ਜੀ ਬੈਠੇ ਹਨ, ਗੱਲਾਂ ਹੋ ਰਹੀਆਂ ਹਨ।

ਸ਼ਾਮ ਸਿੰਘ – ਫੇਰ ਬੀਬੀ ਜੀ! ਕੀ ਸੰਕਲਪ ਹੈ?

ਸੁਰੱਸਤੀ – ਜਿਸ ਤਰ੍ਹਾਂ ਆਪ ਦੀ ਆਗਯਾ ਹੋਵੇ।

ਸ਼ਾਮ ਸਿੰਘ – ਸਾਡੀ ਆਗਯਾ ਕੀ, ਜਿਵੇਂ ਤੁਹਾਡੀ ਪ੍ਰਸੰਨਤਾ ਹੋਵੇ ਅਸੀਂ ਉਸੇ ਤਰ੍ਹਾਂ ਕਰ ਦੇਵੀਏ। ਜੇ ਤੁਸੀਂ ਚਾਹੋ ਤਾਂ ਤੁਹਾਡੇ ਸੁਆਮੀ ਨੂੰ ਫੜ ਲਿਆਈਏ ਤੇ ਤੁਸੀਂ ਉਸ ਨਾਲ ਵੱਸੋ। ਜੇ ਤੁਹਾਨੂੰ ਉਥੇ ਪੁਚਾਅ ਦੇਵੀਏ ਤਾਂ ਪੁਚਾਅ ਸਕੀਦਾ ਹੈ, ਪਰ ਮੁਗਲ ਨੇ ਪਿੱਛਾ ਨਹੀਂ ਛੋੜਨਾ, ਇਹ ਤਾਂ ਆਪੇ ਮੁੜ ਉਸਦੇ ਵੱਸ ਪੈ ਜਾਣਾ ਹੋਵੇਗਾ। ਜੋ ਗੱਲ ਤੁਸੀਂ ਕਹੋ, ਹੋ ਜਾਸੀ। ਬਲਵੰਤ ਸਿੰਘ ਸਾਡਾ ਭਰਾ ਹੈ, ਸਾਰੇ ਸਿੰਘ ਇਸ ਨੂੰ ਪਿਆਰ ਕਰਦੇ ਹਨ, ਇਹ ਪੂਰਾ ਸਿੰਘ ਹੈ ਤੇ ਵੱਡਾ ਜੋਧਾ ਹੈ, ਤੁਸੀਂ ਇਸ ਦੀ ਭੈਣ ਹੋ, ਸਭ ਖਾਲਸਾ ਆਪ ਨੂੰ ਭੈਣ ਵਤ ਸਮਝਦਾ ਹੈ।

ਸੁਰੱਸਤੀ – ਮਹਾਰਾਜ! ਭ੍ਰਾਤਾ ਜੀ! ਗ੍ਰਿਹਸਤ ਮਾਰਗ ਤੋਂ ਮੇਰਾ ਚਿੱਤ ਉਪਰਾਮ ਹੈ, ਅਰ ਭਰਤਾ ਜੀ ਮੈਨੂੰ ਆਪ ਤਿਆਗ ਗਏ ਹਨ। ਮੇਰੀ ਰੱਖਿਆ ਕਰਨੀ ਉਨ੍ਹਾਂ ਦਾ ਧਰਮ ਸੀ, ਜਿਸ ਵਲੋਂ ਉਹ ਕੰਨੀ ਕਤਰਾ ਗਏ ਹਨ। ਮੈਂ ਹੁਣ ਓਸ ਧੰਦੇ ਵਿਚ ਪੈਣਾ ਨਹੀਂ ਚਾਹੁੰਦੀ, ਜਿਸ ਤੋਂ ਮੈਨੂੰ ਗੁਰੂ ਜੀ ਨੇ ਰੱਖ ਲਿਆ ਹੈ। ਮੇਰੀ ਵਾਸ਼ਨਾ ਇਹ ਹੈ ਕਿ ਮੇਰੀ ਉਮਰਾ ਖਾਲਸੇ ਜੀ ਦੀ ਸੇਵਾ ਵਿਚ ਸਫਲੀ ਹੋਵੇ। ਜੇਕਰ ਆਪ ਆਗਯਾ ਬਖਸ਼ੋ ਤਾਂ ਮੈਂ ਆਪਣੇ ਭਰਾਵਾਂ ਵਿਚ ਰਹਾਂ। ਜਦ ਸੁਖ ਦੇ ਦਿਨ ਹੋਣ ਤਾਂ ਲੰਗਰ ਆਦਿਕ ਦੀ ਸੇਵਾ ਕਰਾਂ, ਜਦ ਜੁੱਧ ਚੜ੍ਹੋ ਤਦ ਵੀ ਮੈਂ ਨਾਲ ਰਹਾਂ ਅਰ ਘਾਇਲ ਭਰਾਵਾਂ ਦੀ ਮਲ੍ਹਮ ਪੱਟੀ ਕੀਤਾ ਕਰਾਂ। ਮੈਥੋਂ ਇਹ ਨਹੀਂ ਡਿੱਠਾ ਜਾਂਦਾ ਕਿ ਮੇਰਾ ਵੀਰ ਧਰਮ ਪਿਛੇ ਜਾਨ ਤਲੀ ਪਰ ਧਰੀ ਫਿਰੇ ਤੇ ਮੈਂ ਆਪਣਾ ਜੀਵਨ ਧਰਮ ਅਰਪਨ ਨਾ ਕਰਾਂ। ਇਹ ਦਾਨ ਕਰੋ ਕਿ ਤੁਸਾਂ ਜੀ ਦੀ ਕ੍ਰਿਪਾ ਨਾਲ ਬਾਣੀ ਪੜ੍ਹਾਂ, ਨਾਮ ਜਪਾਂ ਤੇ ਸੇਵਾ ਕਰਾਂ। ਜੇ

ਮੇਰਾ ਜੀਵਨ ਧਰਮ ਦੇ ਅਰਪਨ ਹੋਵੇ, ਤਦ ਮੇਰੇ ਵਰਗੀ ਭਾਗਾਂ ਵਾਲੀ ਕੌਣ ਹੈ?

ਸ਼ਾਮ ਸਿੰਘ ਵਰਗੇ ਸ਼ੇਰ ਦੀਆਂ ਅੱਖਾਂ ਵਿਚ ਜਲ ਭਰ ਆਇਆ ਅਰ ਸਿਰ ਤੋਂ ਪੈਰਾਂ ਤੀਕ ਥੱਰਰਾ ਗਿਆ, ਪਰ ਫੇਰ ਸੋਚ ਕੇ ਬੋਲਿਆ, ਸਾਡਾ ਜੀਵਨ ਬੜਾ ਖੁਰਦਰਾ ਹੈ, ਮੁਸੀਬਤਾਂ ਦਾ ਸਾਹਮਣਾ ਰਹਿੰਦਾ ਹੈ, ਖਾਸ ਕਰ ਅੱਜ ਕੱਲ ਤਾਂ ਤੁਸੀਂ ਆਪਣੇ ਇਲਾਕੇ ਭੀ ਨਹੀਂ ਜਾ ਸਕਦੇ। ਤੁਸੀਂ ਦਲਾਂ ਦੇ ਦੁੱਖਾਂ ਵਿਚ ਕੀਕੂੰ ਨਿਭਸੋ?

ਸੁਰੱਸਤੀ - ਨਿਭਾਉਣ ਵਾਲਾ ਸਤਿਗੁਰੂ ਹੈ, ਮੈਂ ਸਾਰੇ ਦੁੱਖ ਝੱਲਾਂਗੀ ਅਰ ਜਨਮ ਸੇਵਾ ਵਿਚ ਸਫਲ ਕਰਾਂਗੀ।

ਸਰਦਾਰ ਫੇਰ ਕੁਛ ਸੋਚ ਕੇ ਬੋਲਿਆ - ਤੂੰ ਇਸਤ੍ਰੀ ਨਹੀਂ, ਦੇਵੀ ਹੈਂ, ਧੰਨ ਤੇਰਾ ਜਨਮ ਹੈ, ਜਿਸ ਨੂੰ ਧਰਮ ਨਾਲ ਇੱਡਾ ਪਿਆਰ ਹੈ। ਬੀਬੀ ਭੈਣ! ਤੇਰੀ ਭਾਉਣੀ ਕਰਤਾਰ ਪੂਰੀ ਕਰੇ, ਮੇਰੇ ਵਲੋਂ ਤੈਨੂੰ ਖੁੱਲ੍ਹੀ ਛੁੱਟੀ ਹੈ, ਤੂੰ ਜਿੱਕੁਰ ਚਾਹੇਂ ਪੰਥ ਦੀ ਸੇਵਾ ਕਰ, ਆਪਣਾ ਜਨਮ ਸਫਲ ਕਰ ਲੈ, ਮਰਦ ਬਣ ਜਾਏਂ ਤਾਂ ਨਿਭ ਸਕੇਂਗੀ।

ਬਲਵੰਤ ਸਿੰਘ - ਭੈਣ! ਸ਼ਾਬਾਸ਼, ਤੇਰੇ ਪੁਰ ਗੁਰੂ ਦੀਆਂ ਖੁਸ਼ੀਆਂ, ਸੱਚਮੁਚ ਤੂੰ ਗੁਰੂ ਜੀ ਦੀ ਪੁਤ੍ਰੀ ਹੈਂ, ਤੇਰਾ ਹੌਸਲਾਂ ਸ਼ੇਰਾਂ ਵਰਗਾ ਹੈ, ਕਰਤਾਰ ਤੇਰੀ ਸਹਾਇਤਾ ਕਰੇ; ਮਾਈ ਭਾਗੋ ਦਾ ਹੱਥ ਤੇਰੇ ਸਿਰ ਤੇ ਹੋਵੇ।

ਸੁਰੱਸਤੀ - ਵੀਰ ਜੀ! ਇਹ ਦੇਹੀ ਬਿਨਸਨਹਾਰ ਹੈ, ਅੰਤ ਬਿਨਸਣੀ ਹੈ, ਫੇਰ ਜੇ ਪੰਥ ਦੀ ਸੇਵਾ ਵਿਚ ਬਿਨਸੇ ਤਦ ਇਸ ਤੋਂ ਵਧਕੇ ਕੀ ਲਾਹਾ ਹੈ? ਕਿਵੇਂ ਸਾਡੇ ਸਤਿਗੁਰੂ ਜੀ ਦੇ ਸਾਹਿਬਜ਼ਾਦਿਆਂ ਨੇ ਜਾਨਾਂ ਵਾਰੀਆਂ ਤੇ ਕਿਵੇਂ ਹੱਸ ਕੇ ਭਾਈ ਮਨੀ ਸਿੰਘ ਜੀ ਨੇ ਬੰਦ ਬੰਦ ਕਟਾਏ। ਜਦ ਵੀਰ ਜੀ! ਇਹੋ ਜਿਹੇ ਮਹਾਤਮਾਂ ਕੁਰਬਾਨ ਹੋ ਰਹੇ ਹਨ ਤਾਂ ਅਸੀਂ ਆਪਣੀ ਜਾਨ ਨੂੰ ਕਿਸ ਦਿਨ ਲਈ ਸਾਂਭ ਸਾਂਭ ਰੱਖੀਏ? ਮਾਂ ਪਿਉ ਸਾਕਾਂ ਅੰਗਾਂ ਨੂੰ ਪ੍ਰਤੱਖ ਦੇਖ ਆਈ ਹਾਂ ਕਿ ਉਨ੍ਹਾਂ ਦੇ ਮੋਹ ਕੂੜੇ ਹਨ। **ਤੁਸੀਂ ਜੋ ਬਲਦੀ ਚਿਖਾ ਤੋਂ ਮੈਨੂੰ ਬਚਾ ਆਂਦਾ ਤੇ ਆਪਣੀ ਜਾਨ ਕਸ਼ਟਾਂ ਵਿਚ ਪਾਈ ਤਾਂ ਤੁਸਾਂ ਸਧਾਰਨ ਭਰਾਵਾਂ ਵਾਂਙੂ ਨਹੀਂ ਕੀਤਾ, ਤੁਹਾਡੇ ਹਿਰਦੇ ਵਿਚ ਧਰਮ ਸੀ, ਤੁਹਾਡੇ ਮਨ ਵਿਚ ਗੁਰਾਂ ਦੀ ਪ੍ਰੀਤੀ ਸੀ, ਤੁਹਾਡੇ ਅੰਦਰ ਅਣਖ (ਗੈਰਤ) ਸੀ, ਇਸ ਕਰਕੇ ਤੁਸੀਂ ਮੇਰੇ ਤੇ ਐਡੀ ਦਇਆ ਕੀਤੀ। ਹੁਣ ਜਦ ਮੈਂ ਸੋਚਦੀ ਹਾਂ ਕਿ ਧਰਮ ਅਜਿਹੀ ਪਵਿੱਤ੍ਰ ਵਸਤੂ ਹੈ ਕਿ ਇਸ ਨਾਲ ਜੋ ਕੰਮ ਹੁੰਦਾ ਹੈ, ਸੋ ਦ੍ਰਿੜ੍ਹ ਤੇ ਸੱਚਾ ਅਰ ਅਟੱਲ ਹੁੰਦਾ ਹੈ ਤਾਂ ਮੈਂ ਇਸ ਤੋਂ ਕਿਉਂ ਮੂੰਹ ਮੋੜਾਂ? ਤੁਹਾਡੇ ਮਨ ਵਿਚ ਇਹ ਸੰਸਾ ਹੋਊ ਕਿ ਤੀਵੀਂ ਜਿਕੁਰ ਸਰੀਰ ਕਰਕੇ ਨਿਰਬਲ ਹੁੰਦੀ ਹੈ, ਉਕਰ ਹੀ ਮਨ ਕਰਕੇ ਈ ਨਿਰਬਲ ਹੈ, ਪਰ ਇਸ ਸੰਸੇ ਨੂੰ ਭੀ ਨਵਿਰਤ ਕਰੋ। ਇਸਤ੍ਰੀ ਦਾ ਮਨ ਮੋਮ ਵਰਗਾ ਨਰਮ ਤੇ ਪੱਥਰ ਵਰਗਾ ਕਰੜਾ ਹੁੰਦਾ ਹੈ ਅਤੇ ਧਰਮ ਦੀ ਪਾਣ ਜਦ ਇਸਤ੍ਰੀ ਦੇ ਮਨ ਪੁਰ ਚੜ੍ਹਦੀ ਹੈ ਤਦ ਉਹ ਐਸੀ ਦ੍ਰਿੜ੍ਹ ਹੁੰਦੀ ਹੈ ਕਿ ਉਸ ਨੂੰ ਕੋਈ ਹਿਲਾ ਨਹੀਂ ਸਕਦਾ। ਮੈਂ ਇਹ ਗੱਲ ਸ਼ੇਖੀ ਮਾਰ ਕੇ ਨਹੀਂ ਆਖਦੀ ਪਰ ਨਿਰਾ ਸਤਿਗੁਰਾਂ ਦੀ ਕ੍ਰਿਪਾ ਪਰ ਭਰੋਸਾ ਰੱਖ ਕੇ ਆਖਦੀ ਹਾਂ।**

ਇਹ ਸੁਣ ਕੇ ਸ਼ਾਮ ਸਿੰਘ ਤੇ ਬਲਵੰਤ ਸਿੰਘ ਨੇ ਬੀਬੀ ਨੂੰ ਸ਼ਾਬਾਸ਼ ਦਿੱਤੀ। ਹੁਣ ਅਵੇਰ ਹੋ ਗਈ ਸੀ, ਸਾਰੇ ਪਾਠ ਕਰਕੇ ਸੌਂ ਗਏ।

ਸਵੇਰੇ ਪ੍ਰਾਤਾਕਾਲ ਸਿੰਘ ਉਠਦੇ ਹੁੰਦੇ ਸਨ ਤੇ ਰੁੱਤ ਬੀ ਬਸੰਤ ਦੀ ਸੀ, ਉਸ ਜੰਗਲ ਦੇ ਵਿਚ ਈਸ਼੍ਵਰ ਦੇ ਨਾਮ ਦੀ ਮਹਿਮਾ ਨੇ ਉਹ ਰਸ ਬੱਧਾ ਕਿ ਬੈਕੁੰਠ ਭਾਸਣ ਲੱਗਾ। ਸਵੇਰ ਹੁੰਦੇ ਹੀ ਮਹਾਰਾਜ ਦਾ ਪ੍ਰਕਾਸ਼ ਹੋਇਆ ਅਰ ਸੰਗਤ ਆ ਜੁੜੀ। ਪਹਿਲੇ ਸ਼ਾਮ ਸਿੰਘ ਨੇ ਸੰਗਤ ਨੂੰ ਦੱਸਿਆ ਕਿ ਬੀਬੀ ਸੁਰੱਸਤੀ ਦਾ ਸੰਕਲਪ ਆਪਣਾ ਜਨਮ ਧਰਮ ਅਰਥ ਬਤੀਤ ਕਰਨ ਦਾ ਹੈ ਅਰ ਘਰ ਬਾਹਰ, ਸੁਲਹ ਜੰਗ ਹਰ ਥਾਂ ਭਰਾਵਾਂ ਦੀ ਸੇਵਾ ਕਰਨੀ ਚਾਹੁੰਦੀ ਹੈ, ਇਸ ਕਰਕੇ ਇਨ੍ਹਾਂ ਨੂੰ ਅੰਮ੍ਰਿਤ ਛਕਾ ਕੇ ਸੰਗਤਾਂ ਵਿਚ ਸਾਂਝੀ ਕਰਦੇ ਹਾਂ ਅਰ ਆਪਣੀ ਧਰਮ ਭੈਣ ਬਣਾਉਂਦੇ ਹਾਂ। ਸਰਬਤ ਖਾਲਸਾ ਇਨ੍ਹਾਂ ਨੂੰ ਆਪਣੇ ਮਾਤਾ ਸਾਹਿਬ ਦੇਵਾਂ ਜੀ ਅਤੇ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੀ ਪੁੱਤਰੀ ਜਾਣੇ ਅਰ ਇਨ੍ਹਾਂ ਨਾਲ ਭੈਣਾਂ ਵਾਲਾ ਵਰਤਾਉ ਕਰੇ। ਫੇਰ ਅੰਮ੍ਰਿਤ ਛਕਾਇਆ ਗਿਆ ਅਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਨਾਮ 'ਸੁੰਦਰ ਕੌਰ' ਰਖਿਆ ਜੋ 'ਸੁੰਦਰੀ' ਹੋ ਕੇ ਪ੍ਰਸਿਧ ਹੋਇਆ।

ਖਾਲਸਾ ਜੀ ਦੀਆਂ ਖੁਸ਼ੀਆਂ ਦੀ ਹੱਦ ਕਿਥੇ ਸੀ? ਅਜ ਉਹ ਦਿਨ ਹੈ ਕਿ ਆਪਣੀ ਇਕ ਭੈਣ ਨੂੰ ਸ਼ੇਰ ਦੀਆਂ ਨਹੁੰਦਰਾਂ ਵਿਚੋਂ ਕੱਢ ਕੇ ਲੈ ਆਏ ਹਨ ਤੇ ਉਹ ਅਜ ਧਰਮ ਦੀ ਜਗਵੇਦੀ ਤੇ ਆਪਣੀ ਬਲੀਦਾਨ ਦੇਣ ਲੱਗੀ ਹੈ ਜੋ ਹੁਣ ਦਲ ਵਿਚ ਰਹਿ ਕੇ ਸਾਰੀ ਆਯੂ ਸੇਵਾ ਕਰੇਗੀ ਤੇ ਵੀਰਾਂ ਦੇ ਦੁੱਖ ਵੰਡਾਏਗੀ। ਸਾਰੀ ਫੌਜ ਵਿਚ ਕਿਹੜਾ ਪੁਰਖ ਸੀ ਜਿਸ ਦੇ ਸਿਰੋਂ ਇਸਤ੍ਰੀ ਦਾ ਕੋਮਲ ਪ੍ਰੇਮ-ਮਈ ਤੇ ਦਇਆਵਾਨ ਛਾਇਆ ਨਹੀਂ ਉਡ ਚੁਕਾ ਸੀ? ਕਿਹੜਾ ਸੀ ਜੋ ਮਾਤਾ, ਭੈਣ ਜਾਂ ਵਹੁਟੀ ਦੇ ਪਵਿਤ੍ਰ ਸੰਬੰਧ ਤੋਂ ਧਰਮ ਦੀ ਖਾਤਰ ਇਕ ਤਰ੍ਹਾਂ ਵਿਛੁੜ ਨਹੀਂ ਚੁਕਾ ਸੀ ਅਰ ਮੁੱਦਤਾਂ ਤੋਂ (ਖੁਰਦਰਾ) ਫੌਜੀ ਜੀਵਨ ਬਤੀਤ ਨਹੀਂ ਕਰ ਰਿਹਾ ਸੀ? ਆ! ਪਿਆਰੇ ਪਾਠਕ! **ਉਸ ਪੰਥ ਹਿਤ ਕੁਰਬਾਨ ਹੋਣ ਵਾਲੇ ਜਥੇ ਵਿਚ ਇਸ ਧਰਮੀ ਕੰਨਿਆਂ ਦੀ ਕੁਰਬਾਨੀ ਨੇ ਉਹ ਪਵਿੱਤ੍ਰ ਅਸਰ ਪੈਦਾ ਕੀਤਾ ਕਿ ਸਭ ਨੇ ਉਸਨੂੰ ਮਾਤਾ ਜਾਂ ਭੈਣ ਸਮਝ ਕੇ ਇਸ ਆਨੰਦ ਨਾਲ ਗੁਰੂ ਸਾਹਿਬ ਜੀ ਦੇ ਧੰਨਵਾਦ ਕੀਤੇ ਕਿ ਜਿਨ੍ਹਾਂ ਦੀ ਸਮਝ ਉਸ ਵੇਲੇ ਠੀਕ ਆਉਂਦੀ ਹੈ, ਜਿਸ ਵੇਲੇ ਦੁਖਾਂ ਤੋਂ ਛੁਟਕਾਰਾ ਪਾ ਕੇ ਮਨ ਸੁਤੇ ਹੀ ਕਰਤਾਰ ਵੱਲ ਖਿਚਿਆ ਜਾਂਦਾ ਹੈ।**

ਹੇ ਸਿਖ ਧਰਮ ਦੇ ਸੱਜਣੋ! **ਇਸ ਪਵਿਤ੍ਰ ਸਮੇਂ ਨੂੰ ਯਾਦ ਕਰਕੇ ਇਕ ਵੇਰੀ ਤਾਂ ਦੋ ਪਵਿਤ੍ਰ ਹੰਝੂ ਡੇਗ ਦਿਉ! ਉਹ ਕਿਹੜਾ ਪਵਿਤ੍ਰ ਸਮਾਂ ਸੀ? ਉਹ ਕਿਹੜਾ ਸਤਿਜੁਗ ਸੀ ਕਿ ਆਪਣੇ ਵਿਚ ਇਕ ਮੁਟਿਆਰ ਕਾਕੀ ਨੂੰ ਵੇਖ ਕੇ ਸਾਰੀ ਫੌਜ ਨੇ, ਹਾਂ, ਹਾਂ ਪਵਿਤ੍ਰਤਾ ਦੀ ਦੇਵੀ ਤੇ ਸੱਕੀ ਭੈਣ ਵਾਲੀ ਭਾਵਨਾ ਨਾਲ ਵੇਖਿਆ। ਸਭ ਨੇ ਭੈਣ, ਸੱਕੀ ਭੈਣ ਜਾਣ ਕੇ ਸੀਸ ਨਿਵਾਇਆ ਤੇ ਖੁਸ਼ੀ ਮਨਾਈ।**

(ਕਈ ਪਛਮੀ ਪੋਥੀਆਂ ਦੇ ਪਾਠਕ, ਸਿਖਾਂ ਦੀਆਂ ਐਸੀਆਂ ਖੂਬੀਆਂ ਨੂੰ ਮੰਨਣ ਵੇਲੇ ਸ਼ੱਕ ਵਿਚ ਚਲੇ ਜਾਂਦੇ ਹਨ, ਪਰ ਉਸ ਵੇਲੇ ਦੇ ਅੱਖੀਂ ਦੇਖਣ ਵਾਲੇ ਤੇ ਦੁਸ਼ਮਨੀ ਰਖਣ

(ਬਾਕੀ ਪੰਨਾ 64 ਤੇ)

# ਜੇਲ੍ਹ ਚਿੱਠੀਆਂ

*ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ*

## ਗੁਰਮਤਿ ਨਾਮ ਦੀ ਖੋਜ

ਅੰਮ੍ਰਿਤ ਛੱਕਣ ਤੋਂ ਪਹਿਲਾਂ ਅੰਮ੍ਰਿਤ ਦੀ ਪਿਆਸ, ਸਿੰਘ ਸੱਜਣ ਦੀ ਲੰਮੀ ਜਗਿਆਸਾ ਅਤਿ ਦਰਜੇ ਦੀ ਹੋ ਚੁੱਕੀ ਸੀ ਅਤੇ ਇਸ ਜਗਿਆਸਾ ਵਿਚ ਗੁਰਮਤਿ ਦਾ ਇਕ ਇਕ ਅਸੂਲ ਮੇਰੇ ਅੰਦਰ ਘਰ ਕਰ ਚੁੱਕਾ ਸੀ ਤੇ ਅੰਮ੍ਰਿਤ ਨੂੰ ਮੈਂ ਇਕ ਰਸਮ ਹੀ ਨਹੀਂ ਸਮਝਦਾ ਸੀ, ਕਿੰਤੂ ਅਮਰ ਕਰ ਦੇਣ ਵਾਲੀ ਅਮਰ ਦਾਤ ਅਤੇ ਅਕਾਲ ਪੁਰਖ ਪ੍ਰਮਾਤਮਾ ਦੇ ਸਾਂਗੋ ਪਾਂਗ ਝਲਕਾਰੇ ਆਤਮ ਰੰਗਾਂ ਵਿਚ ਸਾਖਸ਼ਾਤ ਕਰਾ ਦੇਣ ਵਾਲਾ ਅਮਰ ਪਦਾਰਥ ਮਨ, ਬਚ, ਕਰਮ ਕਰਕੇ ਜਾਣਦਾ ਸੀ। ਇਸ ਗੱਲ ਦਾ ਪੱਕਾ ਵਿਸ਼ਵਾਸ਼ ਤੇ ਦ੍ਰਿੜ੍ਹ ਭਰੋਸਾ ਸੀ ਕਿ ਜੇ ਜਗਿਆਸਾ ਅੰਮ੍ਰਿਤ ਅਧਿਕਾਰੀ ਦੀ ਪੂਰਨ ਹੋਵੇ ਅਤੇ ਗੁਰੂ ਰੀਤ ਅਨੁਸਾਰ ਪੰਜ ਪਿਆਰਿਆਂ ਦਾ ਸਮਾਗਮ ਗੁਰਮਤਿ ਕਸੌਟੀ ਅਨੁਸਾਰ 'ਪੰਚ ਪਰਵਾਣ ਪੰਚ ਪਰਧਾਨੁ' ਦੀ ਪਉੜੀ ਵਾਲਾ ਜੁੜ ਆਵੇ ਤਾਂ ਤੱਤਕਾਲ ਅੰਮ੍ਰਿਤ ਛਕਣ ਸਾਰ ਹੀ ਮਨ ਬਾਂਛਤ ਅੰਮ੍ਰਿਤ ਕਲਾ ਵਰਤ ਜਾਣ ਵਿਚ ਕੋਈ ਭੀ ਸੰਦੇਹ ਨਹੀਂ। ਕਿਉਂਕਿ ਅੰਮ੍ਰਿਤ ਛਕਣ ਤੋਂ ਪਹਿਲਾਂ ਅੰਮ੍ਰਿਤ ਦੀ ਸਿੱਕ ਵਿਚ ਦੋ ਚਾਰ ਸਮਿਆਂ ਤੇ ਮੈਂ ਆਤਮਕ ਚਮਤਕਾਰ ਅਕਸ ਮਾਤਰ ਦੇਖ ਚੁੱਕਾ ਸੀ (ਜੋ ਸ਼ਾਇਦ ਆਪ ਪਾਠਕਾਂ ਨੂੰ ਮੈਂ ਦੱਸ ਹੀ ਚੁੱਕਾ ਹੋਵਾਂਗਾ) ਜਿਸ ਤੋਂ ਮੇਰਾ ਹੋਰ ਭੀ ਗੂੜ੍ਹਾ ਨਿਸਚਾ ਬੱਝ ਗਿਆ ਸੀ। ਮੈਨੂੰ ਖਿਨ ਖਿਨ ਇਹੋ ਹੀ ਲਗਨ ਰਹਿੰਦੀ ਸੀ ਕਿ ਉਹ ਸੁਭਾਗ ਸਮਾਂ ਕਦੋਂ ਆਵੇ ਜਦੋਂ ਕਿ ਅੰਮ੍ਰਿਤ ਸੰਸਕਾਰ ਦ੍ਵਾਰਾ ਗੁਰਮਤਿ ਅਨੁਸਾਰ ਪ੍ਰਮਾਤਮਾ ਨਾਲ ਵਿਆਹੇ ਜਾਣ ਵਾਲਾ ਗੰਢ ਨਾਤਾ ਹੋ ਜਾਵੇ। ਮੈਂ ਇਹ ਭੀ ਅਸੰਭਵ ਨਹੀਂ ਸਮਝਦਾ ਸੀ ਕਿ ਵਿਆਹ ਮੁਕਲਾਵਾ ਇਕੱਠਾ ਹੀ ਹੋ ਜਾਵੇ। ਪੂਰਨ ਭਾਗਾਂ ਅਨੁਸਾਰ ਮੇਰਾ ਮਨ ਮੰਨਿਆ। ਅੰਮ੍ਰਿਤ ਛਕਣ ਦਾ ਸਮਾਗਮ ਜਦੋਂ ਆਇਆ ਤਾਂ ਹੋਰ ਤਾਂ ਸਭ ਸਰੰਜਾਮ ਬਣੇ ਦੇਖ ਕੇ ਮੈਂ ਅਤਿ ਪ੍ਰਸੰਨ ਸੀ, ਪਰ ਜਦੋਂ ਅੰਮ੍ਰਿਤ ਬਾਟਾ (ਛਾਂਦਾ) ਭੁੰਚੇ ਤੋਂ ਪਹਿਲਾਂ ਹੀ ਪੰਜਾਂ ਪਿਆਰਿਆਂ ਤੇ ਗ੍ਰੰਥੀ ਸਿੰਘ ਤੋਂ ਵਖਰੇ ਹੀ ਇਕ ਸੱਜਣ ਵਲੋਂ ਕੰਨਾਂ ਵਿਚ ਗੁਰਮੰਤਰ ਫੂਕਿਆ ਗਿਆ ਤਾਂ ਮੇਰੀ ਆਤਮਾ ਬ੍ਰਿਤੀ ਵਿਚ ਅਣਹੋਇਆ ਹਿਲਾਉ ਪੈਦਾ ਹੋ ਗਿਆ। ਕਿਉਂ ਜੋ ਮੈਂ ਪੰਜਾਂ ਪਿਆਰਿਆਂ ਤੋਂ ਬਿਨਾਂ ਕਿਸੇ ਹੋਰਸ ਪੰਜਾਂ ਤੋਂ ਬਾਹਰੇ ਇਕਸ ਸੱਜਣ (ਸਿੰਘ) ਵਲੋਂ ਗੁਰਮੰਤਰ ਦਿਤੇ ਜਾਣਾ ਗੁਰਮਤਿ ਦੇ ਪ੍ਰਤਿਕੂਲ ਸਮਝਦਾ ਸੀ ਜਿਸ ਦਾ ਸਿੱਟਾ ਇਹ ਨਿਕਲਿਆ ਕਿ ਮੈਨੂੰ ਉਸ ਸਮੇਂ ਗੁਰਮੰਤਰ ਦ੍ਰਿੜ੍ਹ ਨਾ ਹੋਇਆ। ਹਾਂ! ਅੰਮ੍ਰਿਤ ਜੋ ਪੰਜਾਂ ਪਿਆਰਿਆਂ ਨੇ ਛਕਾਇਆ, ਮੇਰੀ ਕਾਇਆ ਇਕ ਦਮ ਪਲਟਾ ਖਾ ਗਈ। ਮੇਰਾ ਨਵੀਨ ਜਨਮ ਹੋ ਗਿਆ। ਪਿਛਲੇ ਜਨਮ ਦੀ ਸੁੱਧ ਬੁੱਧ ਇਕ ਦਮ ਭੁੱਲ ਗਈ, ਪਰ ਮੇਰੇ ਅੰਦਰ ਅਗੰਮੀ ਝਰਨ੍ਹਾਟ ਆਤਮ ਰੰਗਾਂ ਦੀ ਕੋਈ ਨਾ ਛਿੜੀ ਅਤੇ ਨਾ ਮੈਨੂੰ ਮਨ ਬਾਂਛਤ ਝਲਕਾਰੇ ਪਏ। ਜੋ ਗੁਰਮਤਿ ਨਿਯਮ, ਰਹਿਣੀ ਬਹਿਣੀ ਰਹਿਤ ਬਿਬੇਕ ਇਸ ਸਮੇਂ ਮੈਨੂੰ ਦ੍ਰਿੜਾਈ ਗਈ, ਉਹ ਮੇਰੇ ਰਗ ਰੇਸ਼ੇ ਵਿਚ ਉਤਰ ਗਈ ਤੇ ਮੇਰੇ ਧੁਰ ਅੰਤਰ ਖਾਨੇ ਦੀ ਤਖਤੀ ਪੁਰ ਉਕਰੀ ਗਈ। ਤਦੋਂ ਪਸਚਾਤ ਮੈਨੂੰ ਅਨੰਦ ਸਾਹਿਬ, ਸੁਖਮਨੀ ਸਾਹਿਬ ਆਦਿਕ ਅਨੇਕਾਂ ਤੇ ਨਿਤਨੇਮ ਦੀਆਂ ਬਾਣੀਆਂ (ਜੋ ਅੰਮ੍ਰਿਤ ਛਕਣ ਤੋਂ ਪਹਿਲਾਂ ਹੀ ਗੁਰ ਕ੍ਰਿਪਾ ਕਰਿ ਮੇਰੇ ਕੰਠਾਗਰ ਹੋ ਚੁੱਕੀਆਂ ਸਨ) ਦਾ ਅਨੰਦ ਕੁਛ ਵਿਲੱਖਣ ਹੀ ਆਉਣ ਲਗ ਪਿਆ ਤੇ ਮੇਰਾ ਬਿਬੇਕ ਬੈਰਾਗ ਦਿਨ ਬਦਿਨ ਵਧਣ ਲੱਗਾ। ਮੇਰਾ ਕੰਮ ਕਾਜ ਦਿਨ ਰਾਤ ਕੇਵਲ ਗੁਰਬਾਣੀ ਦੇ ਆਹਰ ਵਿਚ ਲੱਗੇ ਰਹਿਣਾ ਸੀ, ਹੋਰ ਕੋਈ ਕੰਮ ਨਾ ਸੀ। ਨੜੀ ਨੌਕਰੀ ਤਾਂ ਮੈਂ ਗੁਰਮਤਿ ਪ੍ਰਤਿਕੂਲ, 'ਧ੍ਰਿਗ ਵਿਡਾਣੀ ਚਾਕਰੀ' ਸਮਝ ਕੇ ਛੱਡ ਚੁੱਕਾ ਸੀ। ਗੁਰਬਾਣੀ ਤੇ ਨਾਮ ਵਿਚ ਮੈਂ ਕੋਈ ਭੇਦ ਨਹੀਂ ਸਮਝਦਾ ਸੀ ਅਰਥਾਤ ਗੁਰਬਾਣੀ ਨੂੰ ਹੀ ਨਾਮ ਸਰੂਪ ਦ੍ਰਿੜ੍ਹ ਕਰ ਮੰਨ ਲਿਆ ਹੋਇਆ ਸੀ। ਹੁਣ ਗੁਰਬਾਣੀ ਦੇ ਅਥੱਕ ਅਭਿਆਸ ਅਤੇ ਸੁਖਮਨੀ ਸਾਹਿਬ ਦੇ ਅਖੰਡ ਪਾਠਾਂ ਨੇ ਮੇਰੇ ਗੁਰਮਤਿ ਨਿਸ਼ਚੇ ਅੰਦਰ ਇਕ ਨਵੀਨ ਤਬਦੀਲੀ ਪੈਦਾ ਕੀਤੀ ਕਿ ਨਾਮ ਗੁਰਬਾਣੀ ਤੋਂ ਭਿੰਨ ਨਿਰਾਲਾ ਸਰੂਪ ਰਖਦਾ ਹੈ ਅਤੇ ਉਸੇ ਨਾਮ ਦਾ ਅਭਿਆਸ ਸ੍ਵਾਸ ਸ੍ਵਾਸ ਸੰਭਵ ਹੈ ਅਤੇ ਕੇਵਲ ਨਾਮ ਅਭਿਆਸ ਦ੍ਵਾਰਾ ਹੀ ਨਾਮੀ ਦੀ ਪ੍ਰਾਪਤੀ ਹੋ ਸਕਦੀ ਹੈ। ਨਾਮ ਦੀ ਪ੍ਰਾਪਤੀ ਹੀ ਮੇਰੇ ਖਾਲਸਾ ਧਰਮ ਧਾਰਨ ਕਰਨ ਦਾ ਮੁਖ ਪ੍ਰਯੋਜਨ ਸੀ ਤੇ ਇਹ ਭੀ ਮੈਨੂੰ ਨਿਸ਼ਚੇ ਹੋ ਗਿਆ ਕਿ ਗੁਰਮਤਿ ਨਾਮ ਇਕ ਹੈ ਪਰ ਗੁਰਬਾਣੀ ਅੰਦਰ ਮੈਂ ਅਨੇਕ ਨਾਮ ਦੇਖਾਂ। ਮੈਂ ਲੱਗਾ ਖੋਜ ਪੜਤਾਲ ਕਰਨ, ਪ੍ਰੰਤੂ ਮੈਨੂੰ ਕੁਛ ਪਤਾ ਨਾ ਲੱਗੇ ਕਿ ਕਿਹੜਾ ਗੁਰਮਤਿ ਨਾਮ ਹੈ। ਪਰ ਚਿੱਤ ਵਿਚ ਇਹ ਭੋਲੇ ਭਾਵ ਵਾਲਾ ਧਰਵਾਸ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਪੇ ਦੱਸਣਗੇ। ਗੁਰਦੇਵ ਬਾਝੋਂ ਹੋਰ ਕੋਈ ਭੀ ਨਾਮ ਦੱਸਣ ਤੇ ਦ੍ਰਿੜ੍ਹਾਉਣ ਨੂੰ ਸਮਰੱਥ ਨਹੀਂ। ਮੈਂ ਇਸੇ ਧੁਨ ਵਿਚ ਲਗ ਪਿਆ ਅਤੇ ਗੁਰੂ ਮਹਾਰਾਜ ਪਰ ਹੀ ਆਸਰਾ ਪਰਨਾ ਰਖਦਾ ਰਿਹਾ ਪਰ ਮੇਰਾ ਬੈਰਾਗ ਦਿਨੋਂ ਦਿਨ ਤੀਬਰ ਤੋਂ ਤੀਬਰ ਹੁੰਦਾ ਜਾਵੇ। ਗੁਰਬਾਣੀ ਦਾ ਰਟਣ ਤੇ ਕੀਰਤਨ ਤੇ ਸਤਿਸੰਗ ਮੇਰੀ ਖਾਸ ਖੁਰਾਕ ਸੀ, ਜੋ ਮੇਰਾ ਜੀਵਨ ਅਧਾਰ ਬਣ ਰਿਹਾ ਸੀ। ਨਾਮ ਦੀ ਸਿੱਕ ਦਿਨੋ ਦਿਨ ਵਧਦੀ ਜਾਏ, ਦਰਸ਼ਨ ਦੀ ਪਿਆਸ ਅਥਾਹ! ਦਿਨੋ ਦਿਨ ਵਧਦੀ ਜਾਏ। ਇਤਨੇ ਨੂੰ ਮੈਨੂੰ ਐਬਟਾਬਾਦ ਭੇਜਣ ਦੇ ਮਸੌਦੇ ਆਣ ਪੇਸ਼ ਪਏ। ਮੈਂ ਮੰਨਾਂ ਨਾ, ਮੈਨੂੰ ਚਾਰ ਚੁਫੇਰਿਉਂ ਘੇਰ ਘਾਰ ਕੇ ਇਕ ਦਿਨ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਹੀ ਸੰਗਤ ਨੇ ਮੈਨੂੰ ਜੁੱਚ ਕਰ ਲਿਆ। ਮੈਂ ਹਿੱਲਣ ਜੋਗਾ ਨਾ ਰਿਹਾ। ਭਾਈ ਇੰਦਰ ਸਿੰਘ ਜੀ ਪਾਰ ਗ੍ਰਾਮੀ ਲੰਬੜਦਾਰ ਪਿੰਡ ਮਹਿਮਾਂ ਸਿੰਘ ਵਾਲਾ ਨਿਵਾਸੀ ਨੇ ਮੇਰੇ ਵਲ ਮੁਖਾਤਬ ਹੋ ਕੇ ਬੜੇ ਜੋਸ਼ ਤੇ ਪ੍ਰੇਮ ਨਾਲ ਮੈਨੂੰ ਵੰਗਾਰਿਆ ਕਿ ਕੀ ਸੰਗਤ ਦਾ ਹੁਕਮ ਉਲਟਾਅ ਸਕਦੇ ਹੋ? ਕੀ ਗੁਰੂ ਸਾਹਿਬ ਦੇ ਦਰਬਾਰ ਵਿਚੋਂ ਨੱਸ ਭੱਜ ਸਕਦੇ ਹੋ? ਮੈਂ ਬੇਨਤੀ ਕੀਤੀ ਕਿ ਗੁਰੂ ਸਾਹਿਬ ਜੀ ਦਾ ਹੁਕਮ ਲੈ ਦਿਓ। ਅਰਦਾਸਾ ਸੋਧ ਕੇ ਹੁਕਮ ਲਿਆ ਤਾਂ ਇਹ ਹੁਕਮ ਨਿਕਲਿਆ, ਜੋ ਹੁਣ ਤੀਕ ਮੇਰੇ ਯਾਦ ਹੈ। ਭੁੱਲ ਚੁੱਕ ਹੋਵੇ ਤਾਂ ਸੋਧ ਕਰ ਲੈਣੀ। ਯਥਾ –

**ਸੋਰਠਿ ਮਹਲਾ ੫**

**ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ॥**
**ਪਸੂ ਪਰੇਤ ਮੁਗਧ ਭਏ ਸ੍ਰੋਤੇ ਹਰਿਨਾਮਾ ਮੁਖਿ ਗਾਇਆ॥੧॥**

*ਪੂਰੇ ਗੁਰ ਕੀ ਦੇਖੁ ਵਡਾਈ ॥*
*ਤਾ ਕੀ ਕੀਮਤਿ ਕਹਣੁ ਨ ਜਾਈ ॥ ਰਹਾਉ ॥*
*ਦੂਖ ਸੋਗ ਕਾ ਢਾਹਿਓ ਡੇਰਾ ਅਨਦ ਮੰਗਲ ਬਿਸਰਾਮਾ ॥*
*ਮਨ ਬਾਂਛਤ ਫਲ ਮਿਲੇ ਅਚਿੰਤਾ ਪੂਰਨ ਹੋਏ ਕਾਮਾ ॥੨॥*
*ਈਹਾ ਸੁਖੁ ਆਗੈ ਮੁਖ ਊਜਲ ਮਿਟਿ ਗਏ ਆਵਣ ਜਾਣੇ ॥*
*ਨਿਰਭਉ ਭਏ ਹਿਰਦੈ ਨਾਮੁ ਵਸਿਆ ਅਪੁਨੇ ਸਤਿਗੁਰ ਕੈ ਮਨਿ ਭਾਣੇ ॥੩॥*
*ਊਠਤ ਬੈਠਤ ਹਰਿ ਗੁਣ ਗਾਵੈ ਦੂਖੁ ਦਰਦੁ ਭ੍ਰਮੁ ਭਾਗਾ ॥*
*ਕਹੁ ਨਾਨਕ ਤਾਕੇ ਪੂਰ ਕਰੰਮਾ*
*ਜਾ ਕਾ ਗੁਰ ਚਰਨੀ ਮਨੁ ਲਾਗਾ ॥੪॥੧੦॥੨੧॥*

ਇਹ ਸੁਣ ਕੇ ਮੇਰੇ ਅੰਦਰ ਅਗੰਮੀ ਆਸ ਦੀ ਤਾਰ ਫਿਰ ਗਈ ਕਿ ਜਿਥੇ ਜਾਊਂ, ਗੁਰੂ ਮੇਰੇ ਅੰਗ ਸੰਗ ਸਹਾਈ ਹੈ ਅਤੇ ਮੈਨੂੰ ਗੁਰੂ ਤੇ ਸੰਗਤ ਦੇ ਹੁਕਮ ਅਨੁਸਾਰ 'ਜਹ ਬੈਸਾਲਹਿ ਤਹ ਬੈਸਾ' ਸੁਣੀ, 'ਜਹ ਭੇਜਹਿ ਤਹ ਜਾਵਾ' ਦੇ ਗੁਰਵਾਕ ਅੰਦਰ ਜਿਧਰ ਸੰਗਤ ਤੋਰ ਰਹੀ ਹੈ ਉਥੇ ਜਾ ਕੇ ਹੀ ਨਾਮ ਦੀ ਪ੍ਰਾਪਤੀ ਹੋਣੀ ਹੈ। ਮੈਂ ਸਤਿ ਮੰਨ ਕੇ ਤੁਰ ਪਿਆ। ਨਾਲ ਮੇਰੇ ਇਕ ਸਿੰਘ ਭਾਈ ਰੂੜ ਸਿੰਘ ਨਾਮੀ ਪ੍ਰਸ਼ਾਦਾ ਸਜਾਉਣ ਦੀ ਸਹਾਇਤਾ ਲਈ ਤੋਰ ਦਿਤਾ, ਪਰ ਮੇਰੇ ਸੀਨੇ ਵਿਚ ਸੰਗਤ ਤੋਂ ਵਿਛੜਨ ਦਾ ਸੱਲ੍ਹ ਅਜਿਹਾ ਵੱਜਾ ਕਿ ਮੈਂ ਸਾਰੇ ਰਾਹ ਰੋਂਦਾ ਹੋਇਆ ਹੀ ਗਿਆ - ਹੁਕਮਾਂ ਦਾ ਬੱਧਾ। ਰਾਹ ਵਿਚ ਖਾਣ-ਪੀਣ ਕਿਤੇ ਨਹੀਂ ਕੀਤਾ। ਮੈਨੂੰ ਪਤਾ ਨਹੀਂ ਕਿੰਨੇ ਘੰਟਿਆਂ ਵਿਚ ਪੁੱਜੇ। ਸ੍ਰੀ ਪੰਜਾ ਸਾਹਿਬ ਜੀ ਦੇ ਦਰਸ਼ਨ ਹਸਨ ਅਬਦਾਲ ਦੇ ਸਟੇਸ਼ਨ ਤੋਂ ਉਤਰਦੇ ਹੀ ਹੋਏ। ਪਵਿੱਤਰ ਜਲ ਵਿਚ ਇਸ਼ਨਾਨ ਸੋਧੇ। ਸਨਮੁਖ ਪੰਜਾ ਸਾਹਿਬ ਦੇ ਦਰਸ਼ਨ ਹੋਣ। ਮਹਾਰਾਜ ਦਾ ਪ੍ਰਕਾਸ਼ ਸੀ। ਚਰਨ ਸਰਨ ਜਾ ਕੇ ਵਾਕ ਲਿਆ। ਉਹ ਵਾਕ ਮੈਨੂੰ ਯਾਦ ਨਹੀਂ। ਬੜਾ ਹੀ ਉਤਸ਼ਾਹ ਤੇ ਵਧਾਈ ਦਾਤਾ ਸੀ। ਉਥੋਂ ਫੇਰ ਮਹਾਰਾਜ ਦੀ ਆਗਿਆ ਲੈ ਨਮਸਕਾਰ ਕਰ ਟਾਂਗੇ ਤੇ ਚੜ੍ਹ ਕੇ ਐਬਟਾਬਾਦ ਵਲ ਨੂੰ ਤੁਰੇ। ਜਦੋਂ ਐਬਟਾਬਾਦ ਪਹੁੰਚੇ ਤਾਂ ਬਿਰਤੀ ਉਥੇ ਦਾ ਨਜ਼ਾਰਾ ਦੇਖ ਕੇ ਖਿੜ ਗਈ। ਚਾਰ ਚੁਫੇਰੇ ਪਹਾੜੀਆਂ ਵਿਚਕਾਰ, ਡੱਬੇ ਵਾਂਗੂੰ ਐਬਟਾਬਾਦ ਵੱਸੇ। ਉਨ੍ਹਾਂ ਪਹਾੜੀਆਂ ਨੂੰ ਦੇਖ ਕੇ ਮੇਰੀ ਬਿਰਤੀ ਟਿਕਾਉ ਤੇ ਚੜ੍ਹਾਉ ਦੇ ਹੁਲਾਰਿਆਂ ਵਿਚ ਆ ਗਈ। ਮੈਂ ਆਪਣੀ ਸਾਰੀ ਆਯੂ ਵਿਚ ਹੁਣ ਹੀ ਪਹਿਲੇ ਪਹਿਲ ਪਹਾੜ ਦੇਖੇ ਸਨ। ਮੈਨੂੰ ਭਾਣੇ ਅਨੁਸਾਰ ਮਹਾਰਾਜ ਨੇ ਐਸੀ ਜਗ੍ਹਾ ਨਿਵਾਸ ਲਈ ਇਕ ਨਿਕੜਾ ਜਿਹਾ ਬੁੰਗਾ ਲੈ ਦਿਤਾ (ਜੋ ਕਿ ਮਹਾਰਾਜ ਦੀ ਕ੍ਰਿਪਾ ਕਰਿ ਸੁਤੇ ਸਿਧ ਹੀ ਮਿਲ ਗਿਆ) ਜਿਸ ਦੇ ਸਨਮੁਖ ਦੋਹੀਂ ਪਾਸੀਂ ਦੋ ਗੁਰਦਆਰੇ ਸਨ ਜਿਨ੍ਹਾਂ ਨੂੰ ਉਥੇ ਦੇ ਲੋਕ ਧਰਮਸਾਲਾ ਆਖਦੇ ਸਨ। ਮੈਂ ਮਹਾਰਾਜ ਦਾ ਸ਼ੁਕਰ ਤੇ ਧੰਨਵਾਦ ਕੀਤਾ ਕਿ ਓੜਕ ਪ੍ਰਦੇਸਾਂ ਵਿਚ ਭੀ ਆਪਣੀ ਚਰਨ ਸਰਨ ਹੀ ਰੱਖਿਆ ਹੈ। ਚੱਤੇ ਪਹਿਰ ਬਾਣੀ ਦੇ ਪਾਠ ਦੀ ਧੁਨੀ ਬੱਝੀ ਰਹਿਣੀ। ਉਧਰਲੇ ਲੋਕਾਂ ਦਾ ਰਿਵਾਜ ਹੈ ਕਿ ਮਹਾਰਾਜ ਦੇ ਵਾਕ ਲਏ ਬਿਨਾਂ ਕੋਈ ਕਿਸੇ ਕੰਮ ਕਾਜ ਨੂੰ ਹੱਥ ਨਹੀਂ ਲਾਉਂਦਾ ਅਤੇ ਸ਼ਹਿਰ ਦੇ ਸਾਰੇ ਸਹਿਜੀ ਸਿੰਘ ਦਿਨ ਚੜ੍ਹਦੇ ਨਾਲ ਗੁਰਦਵਾਰੇ ਆਏ ਕੇ ਪ੍ਰਿਥਮ ਸਾਹਿਬ ਨੂੰ ਸਮਾਲਨਿ, ਗੁਰੂ ਸਾਹਿਬ ਅੱਗੇ ਡੰਡਉਤ ਬੰਦਨਾ ਕਰਕੇ ਦਰਸ਼ਨ ਕਰਨ ਤੇ ਧੂੜੀ ਮਸਤਕ ਤੇ ਲਾਵਨ, ਬਾਰੰਬਾਰ ਪਾਠ ਕਰਨ, ਬਾਰ ਨਾ ਪਵੇ। ਨੌਂ ਵਜੇ ਤੀਕ ਇਕ ਆਵੇ ਇਕ ਚਲਿਆ ਜਾਵੇ। ਫੇਰ ਏਹੋ ਹਾਲ ਤੀਜੇ ਪਹਿਰ ਤਿੰਨ ਵਜੇ ਤੋਂ ਪਿਛੋਂ ਅਰੰਭ ਹੋ ਜਾਵੇ। ਪਰ ਮੈਂ ਉਥੋਂ ਓਪਰਾ, ਉਨ੍ਹਾਂ ਦੇ ਵਿਚ ਰਲਣੋਂ ਸੰਗਾਂ ਤੇ ਸੰਕੋਚ ਕਰਾਂ। ਪਰ ਉਹ ਮੈਨੂੰ ਬੜੇ ਚੰਗੇ ਲੱਗਣ, ਚਾਹੇ ਰਹਿਤ ਵਿਚ ਤਿਆਰ ਬਰ ਤਿਆਰ ਉਨ੍ਹਾਂ ਵਿਚੋਂ ਵਿਰਲੇ ਹੀ ਸਨ। ਗੁਰਦੁਆਰੇ ਵਿਚ ਹਰ ਐਤਵਾਰ ਦੇ ਐਤਵਾਰ ਸਿੰਘ ਸਭਾ ਵਾਲਿਆਂ ਦਾ ਜੋੜ ਮੇਲਾ ਹੁੰਦਾ ਸੀ ਤੇ ਆਥਣ ਨੂੰ ਨਿਤਾ ਪ੍ਰਤਿ ਬੜੀ ਰਾਤ ਤਾਈਂ ਕਥਾ, ਪ੍ਰਸੰਗ ਤੇ ਕਦੇ ਕਦੇ ਕੀਰਤਨ ਭੀ ਹੁੰਦਾ ਰਹਿੰਦਾ ਸੀ। ਪਰ ਮੇਰਾ ਉਨ੍ਹਾਂ ਨਾਲ ਮਨ ਨਾ ਰਲੇ। ਇਕ ਤਾਂ ਸੰਗਤ ਦਾ ਵਿਛੋੜਾ, ਦੂਜੇ ਪ੍ਰਦੇਸਾਂ ਦੇ ਮਾਮਲੇ, ਤੀਸਰੇ ਉਥੋਂ ਸੀਨਗੀ (ਨਜ਼ਾਰੇ) ਤੇ ਸੁੰਦਰ ਆਬੋ ਹਵਾ ਦੇ ਕਾਰਨ ਮੇਰਾ ਬੈਰਾਗ ਫੁੱਟ ਫੁੱਟ ਕੇ ਵਗਣ ਲਗ ਪਿਆ ਤੇ ਠਾਠਾਂ ਮਾਰੇ ਤੇ ਅਜਿਹੇ ਪ੍ਰੇਮ ਉਛਾਲੇ ਆਵਣ ਕਿ ਬਿਹਬਲ ਤੇ ਬੇ-ਹੋਸ਼ ਕਰ ਜਾਵਣ। ਐਵੇਂ ਬੱਧਾ ਰੁੱਧਾ ਦੜੇ ਦਫਤਰ ਦਾ ਬੁੱਤਾ ਪੂਰਾ ਕਰ ਆਇਆ ਕਰਾਂ। ਮਸਾਂ ਮਸਾਂ ਦਫਤਰੋਂ ਛੁੱਟਾਂ ਤੇ ਝੱਟ ਗੁਰਦੁਆਰੇ ਆ ਨਿਵਾਂ; ਮਸਤਾਨੇ ਜਿਹੇ ਭੂਰੇ ਦੀ ਬੁੱਕਲ ਮਾਰ ਜੋੜਿਆਂ ਵਾਲੇ ਥਾਉਂ ਆ ਬੈਠਾਂ ਜਿਥੇ ਮੈਂ ਕਿਸੇ ਦੀ ਨਜ਼ਰ ਵਿਚ ਭੀ ਨਾ ਰੜਕ ਸਕਾਂ। ਮੈਨੂੰ ਇਸ ਬਿਧ ਬੇ ਮਲੂਮੇ ਰਹਿਣਾ ਬਹੁਤ ਹੀ ਸੁਖਾਵੇ। ਰਾਤ ਨੂੰ ਗੁਰੂ ਮਹਾਰਾਜ ਦੇ ਸੁਖਾਸਣ ਹੋਣ ਤੀਕ ਉਥੇ ਹੀ ਬੈਠਾ ਰਿਹਾ ਕਰਾਂ। ਸੰਗਤ ਚਲੀ ਜਾਏ, ਤਦ ਭੀ ਘੁਸਮੁਸੇ ਹਨ੍ਹੇਰੇ ਵਿਚ ਉਥੇ ਹੀ ਬੈਠਾ ਰਹਾਂ। ਜਦ ਤਾਈਂ ਮੈਨੂੰ ਭਾਈ ਰੂੜ ਸਿੰਘ ਆ ਕੇ ਹਲੂਣ ਕੇ ਨਾ ਲੈ ਜਾਵੇ, ਮੈਨੂੰ ਜਾਣ ਤੇ ਉਠਣ ਦੀ ਅਕਾਂਖਿਆ ਹੀ ਨਾ ਫੁਰੇ। ਛਕਣ ਛਕਾਉਣ ਦੀ ਇੱਛਾ ਹੀ ਦੂਰ ਹੋ ਗਈ, ਐਵੇਂ ਟਾਲ ਮਟੋਲ ਕਰ ਛੱਡਣੀ। ਗੱਲਬਾਤ ਉੱਕਾ ਹੀ ਕਿਸੇ ਨਾਲ ਨਾ ਕਰਨੀ। ਦਫਤਰ ਵਿਚ ਚੁੱਪ ਗੜੁੱਪ ਦੋ ਚਾਰ ਘੰਟੇ ਆਪਣਾ ਕੰਮ ਕਰ ਆਉਣਾ। ਕਦੇ ਕਿਸੇ ਕੰਦਰਾ ਵਿਚ ਇਕੱਲਿਆਂ ਹੀ ਝੱਲਿਆਂ ਵਾਂਗ ਜਾ ਫਿਰਨਾ। ਉਸ ਕੁਦਰਤੀ ਏਕਾਂਤ ਦੇ ਸੁਹਾਣੇ ਨਜ਼ਾਰੇ ਵਿਚ ਮੇਰੇ ਬੈਰਾਗ ਨੂੰ ਹੋਰ ਭੀ ਫੰਗ ਲਗ ਜਾਵਣ। ਮੈਨੂੰ ਇਕ ਨਾਮ ਦੀ ਲਿਲ ਲੱਗੀ ਹੋਈ, ਹੋਰ ਸੁੱਧ ਬੁੱਧ ਕੋਈ ਨਾ। ਰਾਤ ਨੂੰ ਨੀਂਦ ਹਰਾਮ ਹੋ ਗਈ, ਅੱਖਾਂ ਪੱਥਰ ਹੋ ਗਈਆਂ, ਜੀ ਭਿਆਨਾ ਹੋ ਰਹਾਂ। ਨਿਤਨੇਮ ਅਨੁਸਾਰ ਇਕ ਵਜੇ ਰਾਤ ਦੇ ਉਠ ਕੇ ਗੁਰਦਵਾਰੇ ਵਾਲੇ ਕੂਪ ਉਤੇ ਇਸ਼ਨਾਨ ਕਰਨਾ। ਪਰ ਜਦੋਂ ਬਰਫ ਪੈਣ ਲਗ ਗਈ ਤਾਂ ਆਥਣੇ ਹੀ ਸਰਬ ਲੋਹ ਦੀ ਬਾਲਟੀ ਜਲ ਦੀ ਭਰ ਕੇ ਬੁੰਗੇ ਵਿਚ ਇਸਨਾਨ ਅਸਥਾਨ ਪਰ ਰਖਾ ਲੈਣੀ, ਕਿਉਂਕਿ ਉਸ ਵਕਤ ਬਾਹਰ ਨਿਕਲ ਕੇ ਜਲ ਲਿਆਉਣਾ ਸੁੰਨ ਕਰ ਦਿੰਦਾ ਸੀ। ਸਵੇਰ ਨੂੰ ਬਾਲਟੀ ਵਾਲੇ ਜਲ ਨੇ ਭੀ ਬਰਫ ਸਮਾਨ ਹੀ ਹੋ ਜਾਣਾ, ਉਸੇ ਤਰ੍ਹਾਂ ਇਸ਼ਨਾਨ ਕਰ ਲੈਣਾ। ਅੰਦਰ ਹਵਾ ਨਹੀਂ ਆਉਂਦੀ ਸੀ, ਖੂਬ ਅਨੰਦ ਖਿੜਨਾ। ਦਿਨ ਚੜ੍ਹਦੇ ਤਾਈਂ ਸਭ ਬਾਣੀਆਂ ਦਾ ਪਾਠ ਬੜੀ ਬੈਰਾਗੀ ਦਸ਼ਾ ਵਿਚ ਕਰਨਾ, ਪਰ ਨਾਮ ਦੀ ਟੋਟ ਦਿਨੋ ਦਿਨ ਵਧਦੀ ਜਾਵੇ। ਜਿਉਂ ਜਿਉਂ ਗੁਰਪੁਰਬ ਪੂਰਨਮਾਸ਼ੀ ਨੇੜੇ ਆਉਂਦਾ ਜਾਏ, ਤਿਉਂ ਤਿਉਂ ਨਾਮ ਦੀਆਂ ਸਿੱਕਾਂ ਉਮੰਗਾਂ ਤਿੱਖੀਆਂ ਤੋਂ ਤਿੱਖੀਆਂ ਹੁੰਦੀਆਂ ਜਾਣ। ਮਾਇਆ ਜਿਵੇਂ ਗੁਰੂ ਸਾਹਿਬ ਪ੍ਰੇਰਨਾ ਕਰਦੇ ਤਿਵੇਂ ਸਭ ਗੁਰੂ ਕੇ ਲੇਖੇ ਲਾ ਛੱਡਣੀ। ਕੇਵਲ ਦੋਹਾਂ ਦੇ ਨਿਰਬਾਹ ਜੋਗਾ ਗੱਫਾ ਰੱਖ ਕੇ ਬਾਕੀ ਸਭ ਗੁਰੂ ਅਰਪਣ ਕਰ ਦੇਣਾ। ਬਸਤਰ ਜੋ ਘਰੋਂ ਲੈ ਗਿਆ ਸੀ ਉਨ੍ਹਾਂ ਨਾਲ ਹੀ ਗੁਜ਼ਾਰਾ ਕੀਤਾ। ਬਿਸਤਰਾ ਇਹ ਸੀ - ਇਕ ਕੰਬਲ ਹੇਠਾਂ ਇਕ ਉਤੇ, ਭੂਮ ਆਸਣ ਹੀ ਸੱਜਣਾ ਕਿਉਂਕਿ ਗੁਰਦੁਆਰਾ ਸਨਮੁਖ ਸੀ। ਭੈ ਤੇ ਅਦਬ ਵਿਚ ਰਹਿਣ ਨੂੰ ਬ੍ਰਿਤੀ ਪਹਿਲਾਂ ਤੋਂ ਕਬੂਲ ਕਰ ਚੁੱਕੀ ਸੀ।

ਗੁਰਪੁਰਬ ਪੂਰਨਮਾਸ਼ੀ ਤੋਂ ਦੋ ਦਿਨ ਪਹਿਲਾਂ ਮੇਰੇ ਪਾਸ ਇਕ ਪੰਥਕ ਪੇਪਰ (ਅਖਬਾਰ) ਤੇ ਗੁਰਪੁਰਬ ਟਰੈਕਟ ਪਹੁੰਚੇ। ਦੋਹਾਂ ਵਿਚ ਹੀ ਨਾਮ ਦਾਨ ਮੰਗਣ ਦੀ ਪ੍ਰੇਰਨਾ ਸੀ। ਮੈਂ ਜਾਤਾ ਕਿ ਗੁਰੂ ਨੇ ਖਾਸ ਤੌਰ ਤੇ ਇਹ ਮੈਨੂੰ ਨਿਵਾਜਣਾ ਚਾਹਿਆ ਹੈ। ਮੇਰੇ ਅੰਦਰ ਨਾਮ ਦਾਨ ਲਈ ਪ੍ਰਾਰਥਨਾ ਕਰਨ ਦੀ ਹੁੱਬ ਉਠੀ। ਮੈਂ ਓੜਕ ਸਮੇਂ ਨੂੰ ਸਾਂਭ ਲਿਆ। ਆਪਣੀ ਏਕਾਂਤ ਗੁਫਾ ਵਿਚ ਰਹਿਰਾਸ, ਆਰਤੀ, ਸੋਹਿਲਾ ਤੋਂ ਪਸਚਾਤ ਅਰਦਾਸਾ ਸੋਧ ਕੇ ਲੱਗਾ ਪ੍ਰਾਰਥਨਾ ਕਰਨ। ਪ੍ਰਾਰਥਨਾ ਪਰ ਮੈਨੂੰ ਐਸਾ ਭਾਸਿਆ ਕਿ ਪ੍ਰਾਰਥਨਾ ਦਾ ਥਹੁ ਮੈਨੂੰ ਕੋਈ ਅਗੰਮੀ ਤਾਕਤ ਦਸ ਰਹੀ ਹੈ ਤੇ ਆ-ਮੁਹਾਰੀ ਪ੍ਰਾਰਥਨਾ ਮੈਨੂੰ ਫੁਰ ਰਹੀ ਹੈ। ਨੇਤਰਾਂ ਵਿਚੋਂ ਭੀ ਆ-ਮੁਹਾਰਾ ਜਲ ਚਲਿਆ ਜਾ ਰਿਹਾ ਹੈ। ਮੈਨੂੰ ਪ੍ਰਾਰਥਨਾ ਕਰਨ ਵਿਚ ਇਕ ਅਨੋਖਾ ਹੀ ਸੁਆਦ ਆਵੇ। ਹਟਣ ਨੂੰ ਜੀ ਨਾ ਕਰੇ। ਜਦ ਹੋਰ ਸਭ ਕੁਛ ਔੜਨੋ ਬੰਦ ਹੋ ਗਿਆ ਤਾਂ ਕੇਵਲ 'ਹੇ ਗੁਰੂ! ਹੇ ਗੁਰੂ!! ਨਾਮ ਬਖਸ਼, ਨਾਮ ਦ੍ਰਿੜ੍ਹਾ ਦੇ, ਨਾਮ ਜਪਣ ਲਾ ਦੇ।' ਇਤਨੇ ਸ਼ਬਦ ਹੀ ਮੂੰਹੋਂ ਨਿਕਲਦੇ ਰਹੇ ਤੇ ਓੜਕ ਨੂੰ 'ਹੇ ਗੁਰੂ! ਹੇ ਗੁਰੂ!! ਇਤਨੀ ਲਲਨਾ ਹੀ ਰਹਿ ਗਈ। 'ਹੇ ਗੁਰੂ! ਹੇ ਗੁਰੂ!! ਕਰਦੇ ਨੂੰ ਮੈਨੂੰ ਪਤਾ ਨਹੀਂ ਰਿਹਾ। ਆਪਣੇ ਸਰੀਰ ਦੀ ਸੁੱਧ ਨਾ ਰਹੀ ਤੇ ਮੈਨੂੰ ਪਤਾ ਨਹੀਂ ਕਿ ਕਦੋਂ ਮੈਂ ਖੜ੍ਹਾ ਖੜ੍ਹਾ ਡਿੱਗ ਪਿਆ ਹਾਂ। ਕੇਵਲ ਇਤਨੀ ਸੋਝੀ ਹੈ ਕਿ ਇਕ ਅਗੰਮੀ ਅਵਾਜ਼ ਨੇ ਹੱਲਾਸ਼ੇਰੀ ਦਿਤੀ ਕਿ ਉਠ ਤਕੜਾ ਹੋ! ਤੇਰੇ ਸੱਚੇ ਗੁਰਦੇਵ ਗੁਰੂ ਗ੍ਰੰਥ ਸਾਹਿਬ ਜੀ ਤੈਨੂੰ ਪ੍ਰਾਤਾਕਾਲ ਹੀ ਨਾਮ ਦੇਵਣਗੇ। ਜਿਹੜੀ ਪਹਿਲੀ ਦੁਤੁਕੀ ਗੁਰੂ ਮਹਾਰਾਜ ਦੀ ਗੁਰਦੁਆਰੇ ਵੜਨ ਸਾਰ ਤੇਰੇ ਕੰਨਾਂ ਵਿਚ ਪਵੇਗੀ, ਉਸ ਵਿਚ ਹੀ ਤੇਰਾ ਬੇੜਾ ਪਾਰ ਹੋ ਜਾਣਾ ਹੈ ਤੇ ਨਾਮ ਨੇ ਅੰਦਰ ਨਿਵਾਸ ਕਰ ਜਾਣਾ ਹੈ। ਸਾਵਧਾਨ ਹੋ ਕੇ ਸੰਮਾਲੀਂ!

ਫੇਰ ਇਕ ਹੁੱਝ ਜਿਹੀ ਵੱਜੀ। ਮੈਂ ਸਾਵਧਾਨ ਹੋ ਗਿਆ। ਦੇਖਾਂ, ਤਾਂ ਪਿਆ ਉਠਿਆ ਹਾਂ, ਪਰ ਬਿਰਤੀ ਮੇਰੀ ਉਸੇ ਤਰ੍ਹਾਂ ਪ੍ਰਾਥਨਾ ਵਿਚ ਹੀ ਹੈ। ਸਾਵਧਾਨ ਹੁੰਦੇ ਸਾਰ ਆ-ਮੁਹਾਰੇ ਹੀ ਬਾਰਾ ਮਾਹ ਮਾਂਝ ਦੀ ਬੈਰਾਗ ਦੀ ਧੁਨੀ ਛਿੜ ਗਈ –

***ਬਾਰਹਮਾਹਾ ਮਾਂਝ ਮਹਲਾ ੫ ਘਰੁ ੪***
***ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥***
***ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ॥***
***ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ॥***
***ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ॥***
***ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ॥***
***ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ॥***
***ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ॥***
***ਪ੍ਰਭ ਸੁਆਮੀ ਕੰਤ ਵਿਹੂਣੀਆਂ ਮੀਤ ਸਜਣ ਸਭਿ ਜਾਮ॥***
***ਨਾਨਕ ਕੀ ਬੇਨੰਤੀਆਂ ਕਰਿ ਕਿਰਪਾ ਦੀਜੈ ਨਾਮੁ॥***
***ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ॥੧॥***

ਅੱਜ ਪਹਿਲਾ ਦਿਨ ਸੀ ਕਿ ਮੈਨੂੰ ਇਨ੍ਹਾਂ ਦੇ ਅੰਤਰੀਵੀ ਤੇ ਅਸਲੀ ਭਾਵ ਵਿਚ ਜਿਗਰੀ ਅਨੰਦ ਹੁਲਾਸ ਅਤੇ ਬਿਰਹਾ ਸੁਲਤਾਨ ਦਾ ਬੇਵਧਵਾਂ ਹੁਲਾਰਾ ਆਇਆ। ਮੇਰਾ ਨੀਰ ਵਹੇ ਵਹਿ ਚੱਲੇ ਅਤੇ ਠੱਲ੍ਹੇ ਹੀ ਨਾ। ਬੈਰਾਗ ਦਾ ਕੜ ਪਾਟ ਗਿਆ। ਮਧੁਰ ਧੁਨੀ ਦਾ ਬੈਰਾਗ-ਮਈ ਕੀਰਤਨ ਛਿੜ ਗਿਆ। ਬਾਹਰੋਂ ਉਠ ਕੇ ਆਪਣੇ ਕਮਰੇ ਵਿਚੋਂ ਭਾਈ ਰੂੜ੍ਹ ਸਿੰਘ ਭੀ ਆ ਕੇ ਨਾਲ ਜੁਟ ਗਏ। ਇਨ੍ਹਾਂ ਨੂੰ ਰਾਗ ਦੇ ਘਰ ਦੀ ਖਾਸੀ ਪਰਖ ਸੀ। ਪਿਛਲੀਆਂ ਦੋ ਤੁਕਾਂ ਤੇ ਆ ਕੇ ਤਾਂ ਉਹ ਬਿਨੈ ਅਲਾਪ ਹੋਇਆ ਕਿ ਬੈਰਾਗ ਲੀਨਤਾ ਦੋਹਾਂ ਤੁਕਾਂ ਦੇ ਭਾਵ ਵਿਚ ਲੀਨ ਕਰ ਗਈ। ਮਾਨੋ ਮੈਂ ਉਕਤ ਦੁਤਕੀ ਦੇ ਅਨੁਭਵੀ ਭਾਵ ਦਾ ਸਰੂਪ ਬਣ ਗਿਆ। ਮੈਨੂੰ ਐਸਾ ਜਾਪੇ ਕਿ ਇਹ ਦੋ ਤੁਕਾਂ ਵਾਲੀ ਬੇਨਤੀ ਗੁਰੂ ਸਾਹਿਬ ਨੇ ਖਾਸ ਅੱਜ ਦੀ ਦਸ਼ਾ ਵਾਸਤੇ ਹੀ ਮੇਰੇ ਨਮਿਤ ਵਿਚਾਰ ਕੇ ਮੇਰੇ ਲਈ ਹੀ ਸਾਂਭ ਕੇ ਰੱਖੀ ਸੀ। ਭੂਤ ਭਵਿੱਖਤ ਦੇ ਦਾਨੀ ਨੇ ਇਹ ਬਿਨੈ ਸੰਥਿਆ ਕੇਵਲ ਮੇਰੇ ਸਿਖਾਉਣ ਲਈ ਹੀ ਰਚੀ ਸੀ। 'ਕਰਿ ਕਿਰਪਾ ਦੀਜੈ ਨਾਮੁ'' ਤੇ 'ਹਰਿ ਮੇਲਹੁ ਸੁਆਮੀ ਸੰਗਿ ਪ੍ਰਭਿ' ਇਹ ਦੋਈ ਮੇਰੀਆਂ ਅੰਤਰੀਵੀ ਸਿੱਕਾਂ ਸਨ ਜੋ ਹੁਣ ਪਪੀਹੇ ਦੀ ਪੁਕਾਰ ਬਣ ਗਈਆਂ। ਮੇਰਾ ਰੋਮ ਰੋਮ ਇਹੋ ਪੁਕਾਰੇ। ਰਗੋ ਰੇਸ਼ਾ ਇਹ ਧੁਨੀ ਉਚਾਰੇ। ਮੈਥੋਂ ਇਸ ਪੁਕਾਰ ਦਾ ਉਚਾਰਨ ਛੱਡਿਆ ਨਾ ਜਾਵੇ। ਮੈਨੂੰ ਆਸ ਤਾਂ ਬੱਝ ਹੀ ਚੁੱਕੀ ਸੀ ਕਿ ਕਿਰਪਾ ਪ੍ਰਾਤਾਕਾਲ ਨਾਮ ਦੀ ਹੋ ਜਾਣੀ ਹੈ। ਗੈਬੀ ਇਸ਼ਾਰਾ ਮੈਨੂੰ ਹੋ ਚੁੱਕਾ ਸੀ ਤੇ ਇਹ ਗੈਬੀ ਇਸ਼ਾਰਾ ਮੇਰੇ ਸ਼ਰਧਾਲੂ ਆਤਮੇ ਅੰਦਰ ਡੂੰਘਾ ਉਤਰ ਗਿਆ। ਪਰ ਜਿਉਂ ਜਿਉਂ ਆਸ ਭਰੋਸਾ ਬਝਦਾ ਗਿਆ, ਤਿਉਂ ਤਿਉਂ ਮੇਰੀ ਉਪਰਲੀ ਬਿਨੈ-ਕੀਰਤ-ਪੁਕਾਰ ਹੋਰ ਭੀ ਸੁਆਦਲੀ ਦਸ਼ਾ ਵਿਚ ਵਧਦੀ ਗਈ। ਮੈਂ ਆਪਣੇ ਆਪ ਵਿਚ ਬੇਨਤੀ ਦਾ ਬੁੱਤ ਜਿਹਾ ਬਣਿਆ ਹੋਇਆ ਪ੍ਰਤੀਤ ਹੋਵਾਂ। ਮੈਨੂੰ ਇਸੇ ਦਸ਼ਾ ਵਿਚ ਉਥੋਂ ਉਠਾ ਕੇ ਭਾਈ ਰੂੜ ਸਿੰਘ ਜੀ ਇਸ਼ਨਾਨ ਅਸਥਾਨ ਵਿਚ ਲੈ ਗਏ ਤੇ ਇਸ਼ਨਾਨ ਦੇ ਪ੍ਰਤਾਪ ਸ਼ਾਂਤ ਰਸ ਛਾ ਗਿਆ ਤੇ ਮੈਂ ਗੁਰਬਾਣੀ ਨਿਤਨੇਮ ਦੀ ਬਾਣੀ ਦਾ ਅਨੰਦ ਲੈਣ ਲੱਗਾ। ਮੈਨੂੰ ਪਤਾ ਨਹੀਂ ਸੀ ਕਿਤਨੀ ਕੁ ਰਾਤ ਗੁਜ਼ਰੀ ਤੇ ਕਿਤਨੀ ਕੁ ਰਹਿੰਦੀ ਸੀ। ਬਿਰਤੀ ਅਫੁਰ ਸੰਸਕਾਰ ਰਹਿਤ ਹੋ ਚੁੱਕੀ ਸੀ, ਉਪਰੋਂ ਸੁਖਮਨੀ ਸਾਹਿਬ ਜੀ ਦੇ ਪਾਠ ਨੇ ਉਹ ਸ਼ਾਂਤੀ, ਸ਼ਰਧਾ, ਸਿਦਕ ਤੇ ਧਰਵਾਸਾ ਵਰਤਾਇਆ ਕਿ ਅਕਥਨੀਯ ਹੈ। ਸਿਦਕ ਹੁਲਾਸ ਨਾਲ ਭਰਿਆ ਮੇਰਾ ਹਿਰਦਾ ਘਟ ਡੱਲ੍ਹ ਡੱਲ੍ਹ ਕਰੇ। ਚਾਉ ਚੜ੍ਹਿਆ ਹੋਇਆ ਅੰਗਾਂ ਵਿਚ ਫੁਲਿਆ ਮੇਵੇ ਸਮਾਵੇ ਨਾਹੀ। ਮੈਨੂੰ ਮਸਾਂ ਪ੍ਰਭਾਤ ਆਈ। ਮਹਾਰਾਜ ਦੇ ਪ੍ਰਕਾਸ਼ ਹੋਣ ਦੇ ਸਮੇਂ ਦਸ ਮਿੰਟ ਪਹਿਲਾਂ ਹੀ ਗੁਰਦਵਾਰੇ ਹੋਇ ਕੇ ਸਾਹਿਬ ਸੰਮਾਲਣ ਦੀ ਠਾਣ ਲਈ। ਮੈਂ ਖਾਸਾ ਚਿਰ ਪਹਿਲਾਂ ਹੀ ਆਪਣੀ ਗੁਫਾ ਵਿਚੋਂ ਉਠ ਕੇ ਹੇਠਾਂ ਆਉਣ ਨੂੰ ਤਿਆਰ ਹੋ ਗਿਆ ਤੇ ਪਊਏ ਪਾਈ ਹੌਲੀ ਹੌਲੀ ਗੁਰਦਵਾਰੇ ਵਲ ਧਾਈ ਕੀਤੀ।

ਗੁਰਮੰਤਰ ਦੇ ਸਪਸ਼ਟਾਉਣ ਦੀ ਰਮਜ਼ੀ ਖੇਡ ਨੂੰ ਗੁਰੂ ਦੁਆਰਿਓਂ ਅੰਕ੍ਰਿਤ ਹੋਣ ਦੀ ਭਾਵਨਾ ਹਿਰਦੇ ਅੰਦਰ ਰਖਦੇ ਹੋਏ ਗੁਰਦੁਆਰੇ ਵੱਲ ਜਾਂਦਿਆਂ ਜਾਂਦਿਆਂ ਇਹ ਬਿਨੈ ਜੋਦੜੀ ਸਫੁਰ ਹੋਈ ਕਿ ਗੁਰਮੰਤਰ ਤਾਂ ਹੁਕਮਾਇਆ ਜਾਵੇਗਾ, ਗੁਰਵਾਕ ਅੰਦਰ ਰਮਜ਼ ਮਾਤਰ ਭੀ ਜੋ ਇਸ਼ਾਰਾ ਗੁਰਮੰਤਰ ਪ੍ਰਥਾਇ ਹੋਵੇਗਾ, ਉਹ ਸੰਪੂਰਨ ਗੁਰਮੰਤਰ ਸਿਮਰਨ ਨਮਿੱਤ ਨਿਸ਼ਚਿਤ ਕੀਤਾ ਜਾਵੇਗਾ। ਉਸ ਸਮੇਂ ਹਿਰਦੇ ਦ੍ਰਿਸ਼ਟੀ-ਗੋਚਰ ਜਿਤਨੇ ਨਾਮ ਭੀ ਗੁਰਬਾਣੀ ਅੰਦਰ ਆਏ ਸਨ, ਉਨ੍ਹਾਂ ਵਿਚੋਂ ਜਿਸ ਨਾਮ ਦਾ ਇਸ਼ਾਰਾ ਰਮਜ਼ ਮਾਤਰ ਭੀ ਹੋਵੇਗਾ, ਉਸ ਨਾਮ ਨੂੰ ਸਤਿਨਾਮ ਸਿਮਰਨ ਯੋਗ ਗੁਰਮੰਤਰ ਨਾਮ ਦ੍ਰਿੜ੍ਹ ਕਰ ਮੰਨਿਆ ਜਾਵੇਗਾ। ਇਸ ਤੋਂ ਛੁੱਟ ਦੂਤੀ ਸਮੂੰਹ ਨਾਮ ਜੋ ਗੁਰਬਾਣੀ ਅੰਦਰ ਆਏ ਹਨ, ਉਹ ਕ੍ਰਿਤਮ ਨਾਮ ਸਮਝੇ ਜਾਣਗੇ।

(ਬਾਕੀ ਪੰਨਾ 64 ਤੇ)

# ਸੰਤ ਤੁਮਾਰੇ, ਤੁਮਰੇ ਪ੍ਰੀਤਮ

***ਪ੍ਰੋ. ਗੁਰਦੇਵ ਸਿੰਘ***

**ਨੋਟ :** ਮਹਾਂਪੁਰਸ਼ਾਂ ਦੇ ਜੀਵਨ ਬਾਰੇ ਲਿਖਣਾ ਇਕ ਬੜੀ ਔਖੀ ਗੱਲ ਹੈ ਕਿਉਂਕਿ ਉਨ੍ਹਾਂ ਦੀ ਗਤ ਨੂੰ ਕੇਵਲ ਬ੍ਰਹਮਗਿਆਨੀ ਹੀ ਜਾਣ ਸਕਦਾ ਹੈ। ਆਮ ਸਾਧਾਰਨ ਬੰਦੇ ਦੇ ਵਸ ਦੀ ਗੱਲ ਨਹੀਂ ਹੈ। ***'ਬ੍ਰਹਮਗਿਆਨੀ ਕੀ ਗਤਿ ਬ੍ਰਹਮਗਿਆਨੀ ਜਾਨੈ॥' ਪੰਨਾ – 273*** ਇਸ ਨਾਚੀਜ਼ ਦਾਸ ਵਲੋਂ ਤਾਂ ਕੇਵਲ ਇਕ ਨਿਮਾਣਾ ਜਿਹਾ ਯਤਨ ਕੀਤਾ ਗਿਆ ਹੈ ਕਿ ਉਨ੍ਹਾਂ ਦੇ ਜੀਵਨ ਦੇ ਪਹਿਲੂਆਂ ਨੂੰ ਸੰਗਤਾਂ ਅੱਗੇ ਰੱਖਣ ਦਾ ਯਤਨ ਕੀਤਾ ਜਾ ਸਕੇ ਜਿਸ ਨਾਲ ਨਾਮ ਜਪਣ ਦੀ ਪ੍ਰੇਰਨਾ ਮਿਲੇ ਅਤੇ ਉਨ੍ਹਾਂ ਦੇ ਪਾਏ ਪੂਰਨਿਆਂ ਤੇ ਚੱਲਣ ਦੀ ਕੋਸ਼ਿਸ਼ ਕੀਤੀ ਜਾ ਸਕੇ। ਇਨ੍ਹਾਂ ਵਿਚ ਜੋ ਬਚਪਨ ਦੇ ਬਾਰੇ ਅੰਕਿਤ ਕੀਤਾ ਗਿਆ ਹੈ ਉਹ ਸਾਰਾ ਬਾਬਾ ਜੀ ਦੇ ਵੱਡੇ ਭੈਣ ਸਤਿਕਾਰਯੋਗ ਬੀਬੀ ਜਸਵੰਤ ਕੌਰ ਜੀ ਦੇ ਦਾਸ ਨੂੰ ਲਿਖੇ ਪਤਰਾਂ ਤੇ ਅਧਾਰਿਤ ਹੈ ਅਤੇ ਬਹੁਤ ਕੁਝ ਸਤਿਕਾਰਯੋਗ ਬੀਜੀ (ਬੀਬੀ ਰਣਜੀਤ ਕੌਰ) ਪਾਸੋਂ ਸੁਣਿਆ ਹੋਇਆ ਹੈ ਜਿਸ ਤਰ੍ਹਾਂ ਨਾਲ ਬਾਬਾ ਜੀ ਦੇ ਮਾਤਾ ਪਿਤਾ ਅਕਸਰ ਘਰ ਵਿਚ ਵਾਰਤਾਲਾਪ ਕਰਦੇ ਰਹਿੰਦੇ ਸਨ। ਇਸ ਤੋਂ ਅਗਲੇ ਹਿੱਸੇ ਵਿਚ ਵੀ ਇਸੇ ਤਰ੍ਹਾਂ ਅੱਗੇ ਚਲਦਾ ਰੱਖਿਆ ਜਾਵੇਗਾ ਤਾਂ ਕਿ ਆਖਰ ਵਿਚ ਇਹ ਪੁਸਤਕ ਦਾ ਰੂਪ ਲੈ ਸਕੇ। ਸੰਗਤਾਂ ਤੇ ਪਾਠਕਾਂ ਅੱਗੇ ਮੇਰੀ ਜਾਚਨਾ ਹੈ ਕਿ ਆਪ ਸਾਰੇ ਅਸ਼ੀਰਵਾਦ ਬਖਸ਼ ਕੇ ਇਕ ਕਾਰਜ ਵਿਚ ਸਹਿਯੋਗ ਦੇਣ ਦੀ ਕ੍ਰਿਪਾ ਕਰਨੀ ਅਤੇ ਮਹਾਂਪੁਰਸ਼ ਆਪ ਹੀ ਦਾਸ ਨੂੰ ਬਲ ਬੁੱਧੀ ਬਖਸ਼ ਕੇ ਇਸ ਕਾਰਜ ਨੂੰ ਨੇਪਰੇ ਚੜ੍ਹਾਉਣ ਦੀ ਸਮਰੱਥਾ ਬਖਸ਼ਣ ਕਿਉਂਕਿ ਸੱਤਾ ਤਾਂ ਕੇਵਲ ਮਹਾਂਪੁਰਸ਼ਾਂ ਵਲੋਂ ਹੀ ਮਿਲਿਆ ਕਰਦੀ ਹੈ।

***ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ॥ ਪੰਨਾ – 784***

ਸ੍ਰੀ ਮਾਨ ਸੰਤ ਵਰਿਆਮ ਸਿੰਘ ਜੀ

ਮਾਤਾ ਰਣਜੀਤ ਕੌਰ ਜੀ

ਘੁੱਗ ਵਸਦੇ ਸੰਸਾਰ ਦੇ ਅੰਦਰ ਵਾਹਿਗੁਰੂ ਦੀ ਨੇਤ ਅਨੁਸਾਰ ਇਕ ਪਰਵਾਹ ਚਲ ਰਿਹਾ ਹੈ। ਬਾਬਾ ਜੀ (ਮਹਾਂਪੁਰਸ਼ ਸੰਤ ਵਰਿਆਮ ਸਿੰਘ ਜੀ) ਬਚਨ ਕਰਿਆ ਕਰਦੇ ਸਨ ਕਿ ਜਿਵੇਂ ਗੰਨੇ ਪੀੜਨ ਵਾਲੀ ਮਸ਼ੀਨ ਦੇ ਪੱਟੇ (conveyor) ਉਤੇ ਗੰਨੇ ਆਪਣੀ ਵਾਰੀ ਅਨੁਸਾਰ ਪੀੜੇ ਜਾਂਦੇ ਹਨ, ਇਸ ਤਰ੍ਹਾਂ ਨਾਲ ਹਰ ਇਕ ਜੀਵ ਨੇ ਆਪਣੀ ਵਾਰੀ ਅਨੁਸਾਰ ਇਸ ਨਾਸ਼ਵਾਨ ਸੰਸਾਰ ਤੋਂ ਚਲੇ ਜਾਣਾ ਹੈ। ਉਨ੍ਹਾਂ ਦੀ ਥਾਂ ਨਵੇਂ ਲੈਂਦੇ ਆ ਰਹੇ ਹਨ, ਮਾਨੋ ਪੂਰਾਂ ਦੇ ਪੂਰ ਆ ਰਹੇ ਹਨ, ਪੂਰਾਂ ਦੇ ਪੂਰ ਜਾ ਰਹੇ ਹਨ ਕਿਉਂਕਿ ਇਹ ਕਾਲ ਦਾ ਚੱਕਰ ਹੈ। ਪਵਿੱਤਰ ਫੁਰਮਾਨ ਹੈ।

***ਭੈ ਵਿਚਿ ਆਵਹਿ ਜਾਵਹਿ ਪੂਰ॥***
***ਸਗਲਿਆ ਭਉ ਲਿਖਿਆ ਸਿਰਿ ਲੇਖੁ॥***
***ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥ ਪੰਨਾ – 464***

ਸਭਨਾ ਨੇ ਮੱਥੇ ਉਤੇ ਲਿਖੇ ਲੇਖ ਅਨੁਸਾਰ ਜੀਵਨ ਦੇ ਰੰਗ ਮੰਚ ਤੇ ਆ ਕੇ ਆਪਣਾ ਨਾਟਕ ਕਰਕੇ ਚਲੇ ਜਾਣਾ ਹੈ ਪਰੰਤੂ ਉਹ ਪਾਰਬ੍ਰਹਮ ਪ੍ਰਮੇਸ਼ਰ ਜੋ ਨਿਰਭਉ ਤੇ ਨਿਰਵੈਰ ਹੈ, ਆਪ ਹੀ ਆਪਣੀ ਖੇਡ ਨੂੰ ਦੇਖ ਰਿਹਾ ਹੈ। ਉਸ ਨੇ ਆਪਣੀ ਮਾਇਆ ਆਪ ਹੀ ਪਸਾਰੀ ਹੈ ਤੇ ਆਪਣੇ ਆਪ ਹੀ ਸਾਰੇ ਰੂਪ ਪਰਗਟ ਕੀਤੇ ਹੋਏ ਹਨ ਜੋ ਕਿ ਇਕ ਦੂਜੇ ਤੋਂ ਭਿੰਨ ਹਨ, ਕੋਈ ਵੀ ਆਕਾਰ ਦੂਜੇ ਨਾਲ ਮਿਲਦਾ ਨਹੀਂ। ਸਾਇੰਸਦਾਨਾਂ ਨੇ ਵੀ ਇਹ ਸਿਧ ਕੀਤਾ ਹੈ ਕਿ ਸ੍ਰਿਸ਼ਟੀ ਦਾ ਕੋਈ ਵੀ ਅਕਾਰ ਦੂਸਰੇ ਨਾਲ ਮਿਲਦਾ ਨਹੀਂ ਭਾਵੇਂ ਦਰਖਤ ਤੇ ਪੱਤੇ ਲੈ ਲਵੋ ਫਲ ਲੈ ਲਵੋ ਭਾਵੇਂ ਸਭ ਦਾ ਆਕਾਰ ਭਿੰਨ ਭਿੰਨ ਹੋਵੇਗਾ। ਉਹ ਪ੍ਰਭੂ ਸਭ ਦੇ ਵਿਚ ਹੁੰਦਿਆਂ ਹੋਇਆਂ ਵੀ ਸਭ ਤੋਂ ਨਿਆਰਾ ਹੈ। ਇਹੀ ਉਸ ਦੀ ਵਡਿਆਈ ਹੈ।

***ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ॥***
***ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ॥***
***ਪੰਨਾ – 537***

ਉਸ ਦੀ ਮਾਇਆ ਵਿਚ ਓਤ ਪੋਤ ਹੋਇਆ ਇਹ ਜੀਵ ਮੋਹ ਦੇ ਜਾਲ ਵਿਚ ਫਸ ਕੇ ਆਪਣੇ ਸੰਬੰਧੀਆਂ ਰਿਸ਼ਤੇਦਾਰਾਂ ਦੇ ਸੰਯੋਗ ਵਿਯੋਗ ਵਿਚ ਬੱਝਾ ਹੋਇਆ ਕਦੀ ਕਦੀ ਤਾਂ ਬਹੁਤ ਖੁਸ਼ ਹੁੰਦਾ ਹੈ ਅਤੇ ਕਦੀ-ਕਦੀ ਧਾਹਾਂ ਮਾਰ ਮਾਰ ਕੇ ਰੋਂਦਾ ਹੈ, ਵਿਰਲਾਪ ਕਰਦਾ ਹੈ ਕਿਉਂਕਿ ਉਸਦੀ ਜਾਣਕਾਰੀ ਕੇਵਲ ਆਪਣੇ ਦਾਇਰੇ ਅੰਦਰ ਹੀ ਸੀਮਤ ਹੁੰਦੀ ਹੈ। ਇਸ ਜੀਵ ਨੂੰ ਮਾਇਆ ਦੇ ਜਾਲ ਵਿਚੋਂ ਕੱਢਣ ਲਈ ਪ੍ਰਭੂ ਕਦੀ ਕਦੀ ਕੋਈ ਬਖਸ਼ੀ ਹੋਈ ਰੂਹ ਸੰਸਾਰ ਤੇ ਭੇਜਦਾ ਰਹਿੰਦਾ ਹੈ, ਇਹ ਪ੍ਰਭੂ ਦੀ ਦਿਆਲਤਾ ਹੈ ਤੇ ਪ੍ਰਭੂ ਦਾ ਆਪਣਾ ਇੰਤਜਾਮ ਹੈ ਤੇ ਜੀਵ ਦੇ ਸ਼ੁਭ ਕਰਮਾਂ ਦਾ ਫਲ ਹੁੰਦਾ ਹੈ ਕਿ ਐਸੀ ਬਖਸ਼ੀ ਹੋਈ ਰੂਹ ਨਾਲ ਉਸ ਦਾ ਸੰਪਰਕ ਕਾਇਮ ਹੋ ਜਾਂਦਾ ਹੈ ਪਵਿੱਤਰ ਫੁਰਮਾਨ ਹੈ –

***ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥***
***ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ॥***
***ਪੰਨਾ – 204***

ਐਸੀ ਬਖਸ਼ੀ ਹੋਈ ਰੂਹ, ਐਸਾ ਗੁਰਮੁਖ ਪਿਆਰਾ ਉਸ ਮਨੁਖ ਦੇ ਜੀਵਨ ਵਿਚ ਆਪਣੀ ਸੰਗਤ ਬਖਸ਼ ਕੇ ਅਹਿਸਾਸ ਦਿਵਾਉਂਦਾ ਹੈ ਕਿ ਤੇਰੇ ਜੀਵਨ ਦਾ ਕੀ ਮਨੋਰਥ ਹੈ। ਸਹਿਜੇ ਸਹਿਜੇ ਆਪਣੇ ਪ੍ਰੇਮ ਭਰੇ ਬਚਨਾਂ ਦੁਆਰਾ ਉਸ ਦਾ ਪ੍ਰਵੇਸ਼ ਅਧਿਆਤਮਵਾਦ ਵਿਚ ਕਰਵਾ ਦਿੰਦਾ ਹੈ ਤਾਕਿ ਉਸ ਨੂੰ ਗਿਆਨ ਹੋ ਜਾਵੇ ਕਿ ਉਹ ਕੌਣ ਹੈ? ਜੇ ਕੋਈ ਇੰਜ ਕਹਿਣ ਦਾ ਦਾਅਵਾ ਕਰੇ ਕਿ ਉਹ ਆਪਣੇ ਆਪ ਹੀ ਐਸੀ ਸੂਝ ਪ੍ਰਾਪਤ ਕਰ ਲਵੇਗਾ, ਇਹ ਨਾ-ਮੁਮਕਿਨ ਹੈ ਕਿਉਂਕਿ ਗੁਰਮੁਖ ਧੁਰ ਦਰਗਾਹ ਤੋਂ ਬਖਸ਼ਿਆ ਹੁੰਦਾ ਹੈ। ਆਪਣੇ ਆਪ ਹੀ ਕੋਈ 'ਗੁਰਮੁਖ' ਨਹੀਂ ਅਖਵਾ ਸਕਦਾ।

***ਗੁਰਮੁਖਿ ਜਿਸ ਨੋ ਆਪਿ ਕਰੇ ਸੁ ਹੋਵੈ ਏਕਸ ਸਿਉ ਲਿਵ ਲਾਏ॥***
***ਪੰਨਾ – 920***

ਵਾਹਿਗੁਰੂ ਜਿਸ ਤੇ ਦਇਆਲ ਹੁੰਦਾ ਹੈ, ਜਿਸ ਤੇ ਬਖਸ਼ਿਸ਼ ਕਰਦਾ ਹੈ ਉਸ ਨੂੰ ਹੀ ਆਪਣੀ ਸੋਝੀ ਬਖਸ਼ਦਾ ਹੈ, ਆਪਣੇ ਆਪ ਕੋਈ ਜਿੰਨਾ ਮਰਜ਼ੀ ਜ਼ੋਰ ਲਾ ਲਵੇ, ਇਹ ਪਦਵੀ ਨਹੀਂ ਮਿਲ ਸਕਿਆ ਕਰਦੀ, ਜੋਰ ਨਾਲ ਸੁਰਤੀ ਇਕ ਵਿਚ ਲੀਨ ਨਹੀਂ ਹੋ ਸਕਦੀ ਤੇ ਨਾ ਹੀ ਬ੍ਰਹਿਮੰਡੀ ਤੇ ਪਿੰਡੀ ਦੇ ਭੇਦ ਦਾ ਗਿਆਨ ਹੋਇਆ ਕਰਦਾ ਹੈ। ਇਸੇ ਕਰਕੇ ਉਸ ਦੀ ਇਕ ਵਿਚ ਅਭੇਦਤਾ ਨਹੀਂ ਹੋ ਸਕਦੀ, ਨਾ ਹੀ ਲਿਵ ਜੁੜ ਸਕਦੀ ਹੈ। ਫੁਰਮਾਨ ਹੈ –

***ਜੋਰੁ ਨਾ ਸੁਰਤੀ ਗਿਆਨਿ ਵੀਚਾਰਿ॥ ਪੰਨਾ – 4***

ਬਖਸ਼ੀਆਂ ਹੋਈਆਂ ਰੂਹਾਂ ਸੰਸਾਰ ਦੇ ਰੰਗ ਮੰਚ ਤੋਂ ਜਦੋਂ ਅਲੋਪ ਹੁੰਦੀਆਂ ਹਨ ਤਾਂ ਇਹ ਖਬਰ ਰੋਸ਼ਨੀ ਦੀ ਰਫਤਾਰ ਵਾਂਗੂੰ ਸਾਰੇ ਸੰਸਾਰ ਵਿਚ ਫੈਲ ਜਾਂਦੀ ਹੈ। ਕੋਈ ਵੀ ਇਨਸਾਨ ਐਸਾ ਨਹੀਂ ਹੁੰਦਾ ਜਿਹੜਾ ਉਸ ਦਾ ਵਿਛੋੜਾ ਹੋਣ ਤੇ ਠੰਢੀ ਆਹ ਨਾ ਭਰੇ ਕਿਉਂਕਿ ਮਹਾਂਪੁਰਸ਼ਾਂ ਨੇ ਆਪਣੇ ਪਿਆਰ ਨਾਲ ਸਾਰੀ ਦੁਨੀਆਂ ਨੂੰ ਕਲਾਵੇ ਵਿਚ ਲਿਆ ਹੁੰਦਾ ਹੈ। ਉਨ੍ਹਾਂ ਵਾਸਤੇ ਕੋਈ ਆਪਣਾ ਤੇ ਬੇਗਾਨਾ ਨਹੀਂ ਹੁੰਦਾ। ਸਾਰਿਆਂ ਵਿਚ ਪ੍ਰਭੂ ਦੀ ਜਾਗਤ ਜੋਤ ਨੂੰ ਪਰੀਪੂਰਨ ਦੇਖਣ ਦੀ ਉਨ੍ਹਾਂ ਅੰਦਰ ਦ੍ਰਿਸ਼ਟੀ ਹੁੰਦੀ ਹੈ। ਬਾਬਾ ਜੀ ਸਾਰਿਆਂ ਨੂੰ ਪਿਆਰ ਹੀ ਵੰਡਦੇ ਰਹੇ, ਜਿਥੇ ਵੀ ਜਿਸ ਹਾਲਤ ਵਿਚ ਉਨ੍ਹਾਂ ਨੂੰ ਕੋਈ ਮਿਲਿਆ ਪਹਿਲੀ ਨਜ਼ਰੇ ਹੀ ਉਨ੍ਹਾਂ ਦਾ ਹੋ ਕੇ ਰਹਿ ਗਿਆ। ਭਾਵੇਂ ਉਹ ਕਿਸੇ ਮਜ਼ਬ ਜਾਂ ਕਿਸੇ ਵੀ ਸੰਪਰਦਾਇ ਨਾਲ ਸੰਬੰਧ ਰੱਖਦਾ ਸੀ। ਉਨ੍ਹਾਂ ਦੇ ਮਨ ਵਿਚ ਇਹੀ ਰਹਿੰਦਾ ਸੀ ਕਿ ਜਿਹੜਾ ਵੀ ਸੰਸਾਰ ਤੇ ਆਇਆ ਹੈ ਉਸ ਦਾ ਉਧਾਰ ਹੋ ਜਾਵੇ, ਉਹ ਸੁਖੀ ਹੋ ਜਾਵੇ, ਜਨਮ ਮਰਨ ਦੇ ਚੱਕਰ ਵਿਚੋਂ ਨਿਕਲ ਕੇ ਪਰਮਸ਼ਾਂਤੀ ਪ੍ਰਾਪਤ ਕਰ ਲਵੇ।

ਸੋ ਐਸੇ ਪਰਉਪਕਾਰੀ ਮਹਾਂਪੁਰਸ਼ ਜਦੋਂ ਸੰਸਾਰ ਤੋਂ ਓਝਲ (ਸਰੀਰ ਕਰਕੇ ਅਲੋਪ ਹੋ ਜਾਣਾ) ਹੋ ਜਾਣ ਤਾਂ ਅਚਨਚੇਤ ਹੀ ਬਹੁਤ ਵੱਡਾ ਧੱਕਾ ਲਗਦਾ ਹੈ ਕਿਉਂਕਿ ਜਦੋਂ ਧੇਅ ਅੱਖਾਂ ਤੋਂ ਉਹਲੇ ਹੋ ਜਾਵੇ ਤਾਂ ਬਹੁਤ ਉਥੱਲ-ਪੁੱਥਲ ਹੋ ਜਾਇਆ ਕਰਦੀ ਹੈ। ਜੀਵਨ ਦਾ ਸੰਤੁਲਨ ਵਿਗੜਨ ਦਾ ਡਰ ਹੋ ਜਾਂਦਾ ਹੈ, ਜਿੰਦਗੀ ਨੂੰ ਢਾਰਸ ਬਨ੍ਹਾਉਣੀ ਔਖੀ ਹੋ ਜਾਂਦੀ ਹੈ। ਮਹਾਂਪੁਰਸ਼ਾਂ ਦੇ ਧਰਮੀ ਜੀਵਨ ਹੋਣ ਕਰਕੇ ਸੰਸਾਰ ਵੀ ਖੜ੍ਹਾ ਹੈ। ਉਨ੍ਹਾਂ ਦੇ ਪਰਮ ਸ਼ਾਂਤੀ ਦੇਣ ਵਾਲੇ ਪ੍ਰਵਚਨਾਂ ਤੇ ਕੀਰਤਨਾਂ 'ਚੋਂ ਨਿਕਲੇ ਰੂਹਾਨੀ ਪ੍ਰਮਾਣੂ, ਸੰਸਾਰ ਵਿਚੋਂ ਵੈਰ ਵਿਰੋਧ ਤੇ ਨਫਰਤ ਫੈਲਾਉਣ ਵਾਲੇ ਦੂਸ਼ਤ ਪ੍ਰਮਾਣੂਆਂ ਨੂੰ ਹਮੇਸ਼ਾ ਕੱਟਦੇ ਰਹਿੰਦੇ ਹਨ ਜਿਸ ਨਾਲ ਆਪਸੀ ਭਾਈਚਾਰੇ ਤੇ ਪਿਆਰ ਦਾ ਵਾਤਾਵਰਣ ਬਣਿਆ ਰਹਿੰਦਾ ਹੈ।

ਇਹੀ ਕਾਰਨ ਹੈ ਕਿ ਸੰਸਾਰ ਨੂੰ ਹਮੇਸ਼ਾ ਹੀ ਐਸੇ ਮਹਾਂਪੁਰਸ਼ਾਂ ਦੀ ਰਹਿਨੁਮਾਈ ਦੀ ਲੋੜ ਬਣੀ ਰਹਿੰਦੀ ਹੈ। ਇਸੇ ਕਰਕੇ ਉਨ੍ਹਾਂ ਦੇ ਨਿਧਨ ਤੇ ਸੰਸਾਰ ਵਿਚ ਉਦਾਸੀ ਛਾ ਜਾਂਦੀ ਹੈ ਤੇ ਅਚਾਨਕ ਅਸਥਿਰਤਾ ਵਾਪਰ ਜਾਂਦੀ ਹੈ। ਪਰ ਵਾਹਿਗੁਰੂ ਦਾ ਇੰਤਜਾਮ ਬਹੁਤ ਮਜ਼ਬੂਤ ਹੈ, ਇਹ ਪ੍ਰਵਚਨ ਉਹ ਆਪ ਹੀ ਕਰਿਆ ਕਰਦੇ ਸਨ ਕਿ ਮੈਂ ਸਰੀਰ ਕਰਕੇ ਤੁਹਾਡੇ ਤੋਂ ਪਰੇ ਹੋਵਾਂਗਾ ਪਰ ਆਤਮਕ ਤੌਰ ਤੇ ਹਮੇਸ਼ਾ ਤੁਹਾਡੇ ਅੰਗ ਸੰਗ ਰਹਾਂਗਾ। ਮਹਾਂਪੁਰਸ਼ਾਂ ਦੇ ਬਚਨ ਹਨ ਕਿ ਸਾਨੂੰ ਦਸਮ ਪਾਤਸ਼ਾਹ ਜੀ ਨੇ ਸਮਰੱਥ ਗੁਰੂ ਗਰੰਥ ਸਾਹਿਬ ਜੀ ਦੇ ਲੜ ਲਾਇਆ ਹੈ। ਇਸ ਕਰਕੇ ਗੁਰ ਸਿਖ ਸੰਗਤਾਂ

ਕਦੇ ਨਿਆਸਰੀਆਂ ਨਹੀਂ ਹੁੰਦੀਆਂ।

ਮਹਾਂਪੁਰਖਾਂ ਦਾ ਸੰਸਾਰ ਤੋਂ ਜਾਣਾ ਵੀ ਨਿਰਾਲਾ ਹੁੰਦਾ ਹੈ। ਉਹ ਆਪਣੇ ਸਰੀਰ ਰੂਪੀ ਚੋਲੇ ਨੂੰ ਤਿਆਗ ਕੇ ਖੁਸ਼ ਹੁੰਦੇ ਹਨ ਪਰੰਤੂ ਸੰਸਾਰ ਉਨ੍ਹਾਂ ਨੂੰ ਯਾਦ ਕਰਦਾ ਹੈ ਕਿ ਐਸੇ ਪਿਆਰੇ ਮਹਾਂਪੁਰਸ਼ ਕਿਥੇ ਚਲੇ ਗਏ, ਉਨ੍ਹਾਂ ਦੇ ਪਰਉਪਕਾਰਾਂ, ਉਨ੍ਹਾਂ ਦੇ ਪਿਆਰ ਤੇ ਅਪੱਣਤ ਨੂੰ, ਉਹਨਾਂ ਦੇ ਢਾਰਸ ਦੇਣ ਵਾਲੇ ਬਚਨਾਂ ਨੂੰ, ਅਤੇ ਉਨ੍ਹਾਂ ਦੀ ਮਹਾਨ ਉਚੀ ਸ਼ਖਸ਼ੀਅਤ ਤੇ ਰੂਹਾਨੀ ਰਹਿਨੁਮਾਈ ਨੂੰ ਯਾਦ ਕਰਦੇ ਰਹਿੰਦੇ ਹਨ ਅਤੇ ਉਨ੍ਹਾਂ ਦੀਆਂ ਗੱਲਾਂ ਕਰਦੇ ਥੱਕਦੇ ਨਹੀਂ ਹਨ। ਉਨ੍ਹਾਂ ਤੇ ਇਹ ਫੁਰਮਾਨ ਬਿਲਕੁਲ ਢੁਕਦਾ ਹੈ –

***ਕਬੀਰ ਜਾ ਤੂੰ ਆਇਆ ਜਗਤ ਮੈ ਜੱਗ ਹੱਸੇ ਤੂੰ ਰੋਇ॥***
***ਐਸੀ ਕਰਣੀ ਕਰ ਚਲੋ ਪਿਆਰੇ ਤੂੰ ਹਸੇ ਜਗ ਰੋਇ॥***

ਉਨ੍ਹਾਂ ਦੀ ਗੱਲ ਸੁਣ ਕੇ ਉਨ੍ਹਾਂ ਨੂੰ ਪਿਆਰ ਕਰਨ ਵਾਲਿਆਂ ਦੇ ਨੇਤਰਾਂ ਵਿਚੋਂ ਹੰਝੂਆਂ ਦੀ ਝੜੀ ਆਪ ਮੁਹਾਰੇ ਲਗ ਜਾਂਦੀ ਹੈ, ਪਿਆਰ ਨਾਲ ਹਿਰਦਾ ਉਛਲਦਾ ਹੈ ਤੇ ਕਲੇਜਾ ਮੂੰਹ ਨੂੰ ਪੈਂਦਾ ਹੈ ਕਿ ਉਸ ਮਨਮੋਹਣੀ ਸੂਰਤ ਅਤੇ ਪਿਆਰ ਦੇ ਮੁਜੱਸਮੇ ਨੂੰ ਕਿਥੋਂ ਲੱਭੀਏ, ਹੁਣ ਉਨ੍ਹਾਂ ਦਾ ਮੇਲ ਕਦੋਂ ਹੋਵੇਗਾ? ਇਹ ਵੈਰਾਗਮਈ ਦਸ਼ਾ ਉਨ੍ਹਾਂ ਨੂੰ ਪਿਆਰ ਕਰਨ ਵਾਲਿਆਂ ਦੀ ਹੈ –

***ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ***
***ਮੈ ਨੀਰੁ ਵਹੇ ਵਹਿ ਚਲੈ ਜੀਉ॥ ਪੰਨਾ – 94***

ਜਦੋਂ ਉਹ ਸੰਸਾਰ ਤੋਂ ਅਲੋਪ ਹੁੰਦੇ ਹਨ ਤਾਂ ਉਨ੍ਹਾਂ ਦੀ ਯਾਦ, ਵੈਰਾਗੀ ਜਗਿਆਸੂਆਂ ਨੂੰ ਇਕ ਨਵੀਂ ਜਾਗਰਤ ਸੂਝ ਪਰਦਾਨ ਕਰਦੀ ਹੈ ਜੋ ਹਰ ਵੇਲੇ ਉਸ ਵਿਚ ਲੀਨ ਹੋਣ ਲਈ ਤੇ ਉਸ ਦੇ ਦੱਸੇ ਹੋਏ ਆਤਮ ਮਾਰਗ ਤੇ ਚਲਣ ਲਈ ਪ੍ਰੇਰਿਤ ਕਰਦੀ ਰਹਿੰਦੀ ਹੈ। ਜੋ ਸੰਤ ਮਹਾਤਮਾ ਜਾਗੀਆਂ ਰੂਹਾਂ ਹੁੰਦੀਆਂ ਹਨ, ਇਨ੍ਹਾਂ ਨੂੰ ਪਿਆਰ ਕੀਤਾ ਕਦੀ ਵੀ ਬਿਰਥਾ ਨਹੀਂ ਜਾਇਆ ਕਰਦਾ, ਇਹ ਹਮੇਸ਼ਾ ਕਿਸੇ ਨਾ ਕਿਸੇ ਰੂਪ ਵਿਚ ਜਗਿਆਸੂ ਦਾ ਮਾਰਗ ਦਰਸ਼ਨ ਕਰਦੀਆਂ ਰਹਿੰਦੀਆਂ ਹਨ ਜਿਸ ਨਾਲ ਇਸ ਦਾ ਆਤਮ ਕਲਿਆਣ ਹੋ ਜਾਵੇ ਤੇ ਇਹ ਆਪਣੀ ਮੰਜਲ ਤੱਕ ਪਹੁੰਚ ਜਾਵੇ। ਸੰਸਾਰ ਤਾਂ ਜਿਊਂਦਿਆਂ ਦਾ ਸਾਥ ਛੱਡ ਦਿੰਦਾ ਹੈ ਪਰੰਤੂ ਉਹ ਮੋਇਆਂ ਬਾਅਦ ਵੀ ਸਾਥ ਨਿਭਾਇਆ ਕਰਦੇ ਹਨ ਅਤੇ ਦਰਗਾਹ ਵਿਚ ਜਗਿਆਸੂ ਦੀ ਬਾਂਹ ਪਕੜ ਕੇ ਪਾਰ ਲੰਘਾ ਦਿਆ ਕਰਦੇ ਹਨ। ਇਸੇ ਲਈ ਫੁਰਮਾਨ ਹੈ –

***ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥***
***ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥***
***ਪੰਨਾ – 1102***

ਜਿਸ ਤਰ੍ਹਾਂ ਉਪਰ ਬੇਨਤੀ ਕੀਤੀ ਹੈ ਕਿ ਜਾਣ ਵਾਲੇ ਪੂਰਾਂ ਦੇ ਪੂਰਾਂ ਵਿਚੋਂ ਕੋਈ ਵਿਰਲਾ ਹੀ ਅਜਿਹਾ ਹੁੰਦਾ ਹੈ ਜੋ ਨਾ ਕੇਵਲ ਆਪਣਾ ਹੀ ਜਨਮ ਸਵਾਰ ਕੇ ਜਾਂਦਾ ਹੈ, ਸਗੋਂ ਆਪਣੀਆਂ 21 ਕੁਲਾਂ ਦਾ ਉਧਾਰ ਕਰਕੇ ਜਾਂਦਾ ਹੈ। ਉਹ ਸੰਸਾਰ ਦੇ ਜਗਿਆਸੂਆਂ ਨੂੰ ਵੀ ਤਾਰਦਾ ਹੈ ਅਤੇ ਦਰਗਾਹ ਵਿਚ ਉਸ ਨੂੰ ਧੰਨ ਧੰਨ ਕਿਹਾ ਜਾਂਦਾ ਹੈ –

***ਧੰਨਿ ਧੰਨਿ ਕਹੈ ਸਭੁ ਕੋਇ॥***
***ਮੁਖ ਊਜਲ ਹਰਿ ਦਰਗਹ ਸੋਇ॥ ਪੰਨਾ – 283***

ਅਜਿਹੇ ਮਹਾਂਪੁਰਸ਼ ਕਦੀ ਕਦੀ ਸੰਸਾਰ ਦੇ ਰੰਗ ਮੰਚ ਉਤੇ ਆਉਂਦੇ ਹਨ ਜਿਨ੍ਹਾਂ ਦੇ ਆਉਣ ਨਾਲ ਸੰਸਾਰ ਦੀ ਰੂਹਾਨੀ ਰਹਿਨੁਮਾਈ ਕਰਨ ਵਾਲੀ ਪ੍ਰਕਾਸ਼ ਦੀ ਨਵੀਂ ਕਿਰਨ ਦ੍ਰਿਸ਼ਟਮਾਨ ਹੋਣੀ ਸ਼ੁਰੂ ਹੋ ਜਾਂਦੀ ਹੈ। ਉਹਨਾਂ ਦੇ ਆਉਣ ਦੀਆਂ ਇਲਾਮਤਾਂ ਤੇ ਘਟਨਾਵਾਂ ਤੋਂ ਇਹ ਪਰਤੱਖ ਭਾਸਣ ਲੱਗ ਪੈਂਦਾ ਹੈ ਕਿ ਇਹ ਪਵਿੱਤਰ ਆਤਮਾ ਸੰਸਾਰ ਦੇ ਭੁਲੇ ਭਟਕੇ ਜੀਵਾਂ ਨੂੰ ਨਵੇਂ ਨਰੋਏ ਆਤਮਿਕ ਜੀਵਨ ਜੀਊਣ ਦੀ ਜਾਚ ਸਿਖਾਏਗੀ। ਸਿਆਣਿਆਂ ਨੇ ਸੱਚ ਕਿਹਾ ਹੈ –

***ਹੋਨਹਾਰ ਬਿਰਵਾਨ ਕੇ ਚਿਕਨੇ ਚਿਕਨੇ ਪਾਤ॥***

ਹੋਣਹਾਰ ਤੇ ਕਰਨੀ ਕਮਾਈ ਵਾਲੀ ਰੂਹ ਆਪਣੇ ਬਚਪਨ ਵਿਚ ਹੀ ਅਨਹੋਣੇ ਤੇ ਨਿਰਾਲੇ ਕੌਤਕ ਕਰ ਦਿਆ ਕਰਦੇ ਹਨ ਜਿਸ ਤੋਂ ਪਰਤੱਖ ਭਾਸਣ ਲੱਗ ਪੈਂਦਾ ਹੈ ਕਿ ਇਹ ਸਚਮੁਚ ਬਖਸ਼ੀ ਹੋਈ ਰੂਹ ਹੈ। ਇਹ ਸਭ ਕੁਝ ਇਨ੍ਹਾਂ ਦੇ ਪਿਛਲੇ ਜਨਮਾਂ ਦੀ ਕਮਾਈ ਹੋਣ ਕਰਕੇ ਵਾਪਰ ਰਿਹਾ ਹੁੰਦਾ ਹੈ। ਮਹਾਂਪੁਰਸ਼ਾਂ ਦੇ ਦੋ ਜਨਮ ਪਹਿਲਾਂ ਦੀ ਕਥਾ ਇਨ੍ਹਾਂ ਦੇ ਵੱਡੇ ਭੈਣ ਸਵਰਗਵਾਸੀ ਬੀਬੀ ਜਸਵੰਤ ਕੌਰ ਜੀ ਨੇ ਦਾਸ ਨੂੰ ਸੁਣਾਈ ਸੀ ਜੋ ਕਿ ਸਤਿਕਾਰਯੋਗ ਮਾਤਾ ਇੰਦ ਕੌਰ ਦੇ ਮੁਖ ਤੋਂ ਉਨ੍ਹਾਂ ਨੇ ਸੁਣੀ ਹੋਈ ਸੀ।

ਉਹ ਇਸ ਤਰ੍ਹਾਂ ਹੈ ਬਾਬਾ ਜੀ ਪਿਛਲੇ ਜਨਮ ਵਿਚ ਇਕ ਵਿਰੱਕਤ ਸਾਧੂ ਸਨ, ਸਰੀਰ ਤੇ ਕੋਈ ਕਪੜਾ ਨਹੀਂ ਰੱਖਦੇ ਸਨ ਕੇਵਲ ਤੇੜ ਕੱਪੜਾ ਬੰਨ੍ਹਦੇ ਸਨ। ਰੰਗ ਲਾਲ ਸੁਰਖ ਤੇ ਸਰੀਰ ਭਾਰੀ ਤੇ ਰਿਸ਼ਟ ਪੁਸ਼ਟ ਸੀ। ਇਸ ਜਨਮ ਵਿਚ ਇਹ ਲੰਮੀ ਸਮਾਧੀ ਲਾ ਕੇ ਇਕ ਚੌਂਤਰੇ ਉਤੇ ਅੱਗ ਦੇ ਧੂਣੇ ਦੇ ਸਾਮ੍ਹਣੇ ਬੈਠਦੇ ਸਨ ਅਤੇ ਅੱਠ ਪਹਿਰਾਂ ਬਾਅਦ ਥੋੜ੍ਹਾ ਬਹੁਤ ਛਕਦੇ ਛਕਾਉਂਦੇ ਸਨ। ਇਨ੍ਹਾਂ ਦੀ ਸੇਵਾ ਇਕ ਦੇਵੀ ਰੂਪ ਬੀਬੀ ਕਰਿਆ ਕਰਦੀ ਸੀ ਜੋ ਇਨ੍ਹਾਂ ਦੇ ਭਗਤੀ ਸਥਾਨ ਦੀ ਸਫਾਈ ਆਦਿ ਵੀ ਕਰਿਆ ਕਰਦੀ ਸੀ ਤੇ ਪਰਸ਼ਾਦ ਪਾਣੀ ਦੇ ਕੇ ਜਾਇਆ ਕਰਦੀ ਸੀ। ਉਸ ਇਲਾਕੇ ਵਿਚ ਇਨ੍ਹਾਂ ਦੀ ਬਹੁਤ ਮਨਤਾ ਸੀ ਤੇ ਦੂਰ ਦੁਰਾਡਿਓਂ ਸਾਧੂ ਸੰਤਾਂ ਦੀਆਂ ਮੰਡਲੀਆਂ ਜੁੜਦੀਆਂ ਰਹਿੰਦੀਆਂ ਸਨ ਤੇ ਗਿਆਨ ਚਰਚਾ ਹੁੰਦੀ ਰਹਿੰਦੀ ਸੀ ਤੇ ਇਹ ਆਪਣੇ ਤਪ ਤੇਜ, ਗਿਆਨ ਪ੍ਰਕਾਸ਼ ਨਾਲ ਸਭ ਨੂੰ ਪ੍ਰਭਾਵਿਤ ਕਰਿਆ ਕਰਦੇ ਸਨ। ਇਸ ਜਨਮ ਵਿਚ ਹੀ ਇਨ੍ਹਾਂ ਦੇ ਮਨ ਵਿਚ ਫੁਰਨਾ ਆਇਆ ਸੀ ਕਿ ਜੇਕਰ ਗ੍ਰਿਹਸਤੀ ਹੋਵੇ ਤਾਂ ਉਹ ਵੀ ਚੰਗੀ ਤਰ੍ਹਾਂ ਨਾਮ ਜਪ ਸਕਦਾ ਹੈ। ਉਸ ਵਿਚ ਖਾਣ ਪੀਣ ਪਕਾਉਣ ਦਾ ਕੋਈ ਝੰਜਟ ਨਹੀਂ ਹੁੰਦਾ ਕਿਉਂਕਿ ਇਹ ਕੰਮ ਗ੍ਰਹਿਣੀ ਆਪਣੀ ਜੁੰਮੇਵਾਰੀ ਨਾਲ ਨਿਭਾ ਸਕਦੀ ਹੈ। ਇਸ ਦਾ ਸਪਸ਼ਟੀਕਣ ਸ੍ਰੀ 108 ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ ਵਾਲਿਆਂ ਨੇ ਕਰ ਦਿਤਾ ਸੀ ਜਦੋਂ ਕਿ ਬਾਬਾ ਜੀ ਨੇ ਗ੍ਰਿਹਸਤੀ ਜੀਵਨ ਤੋਂ ਕਿਨਾਰਾ ਕਰਨ ਵਾਸਤੇ ਘਰ ਤੋਂ ਬਾਹਰ ਦੂਰ ਦੁਰਾਡੇ ਜੰਗਲਾਂ, ਬੇਲਿਆਂ ਵਿਚ ਰਹਿ ਕੇ ਬੰਦਗੀ ਕਰਨੀ ਸ਼ੁਰੂ ਕਰ ਦਿਤੀ ਸੀ। ਸ਼ਾਦੀ ਤਾਂ ਬਚਪਨ ਵਿਚ ਹੀ ਹੋ ਗਈ ਸੀ ਜੋ ਕਿ ਉਨ੍ਹਾਂ ਸਮਿਆਂ ਦਾ ਰਿਵਾਜ ਸੀ।

ਇਕ ਵਾਰੀ ਜਦੋਂ ਆਪ ਦੇ ਪਿੰਡ ਦੀਵਾਨ ਲਾਉਣ

ਵੱਡੇ ਸੰਤ ਮਹਾਰਾਜ ਆਏ ਹੋਏ ਸੀ ਤਾਂ ਉਨ੍ਹਾਂ ਨੇ ਬਾਬਾ ਜੀ ਨੂੰ ਇਸ ਤਰ੍ਹਾਂ ਨਾਲ ਬਚਨ ਕੀਤੇ ਸੀ। ਕਹਿਣ ਲੱਗੇ, "ਦੇਖੋ, ਕੋਈ ਪਿਤਾ ਆਪਣੇ ਪੁੱਤਰ ਨੂੰ ਕਦੀ ਅੱਗ ਵਿਚ ਸੁਟਿਆ ਕਰਦਾ ਹੈ?" ਤਾਂ ਬਾਬਾ ਜੀ ਨੇ ਕਿਹਾ ਕਿ ਨਹੀਂ ਮਹਾਰਾਜ। ਅੱਗੇ ਬਚਨ ਕੀਤਾ, "ਇਹ ਤੁਹਾਡਾ ਪਿਛਲੇ ਜਨਮ ਦਾ ਫੁਰਨਾ ਹੈ ਜਦੋਂ ਤੁਸੀਂ ਵਿਰਕਤ ਸਾਧੂ ਹੁੰਦੇ ਸੀ ਤੇ ਇਹ ਬੀਬੀ ਜੋ ਹੁਣ ਤੁਹਾਡੇ ਘਰੋਂ ਹੈ (ਬੀਬੀ ਰਣਜੀਤ ਕੌਰ) ਤੁਹਾਡੀ ਸੇਵਾ ਕਰਿਆ ਕਰਦੀ ਸੀ ਤੇ ਤੁਹਾਡੇ ਮਨ ਵਿਚ ਫੁਰਨਾ ਆ ਗਿਆ ਸੀ ਕਿ ਗ੍ਰਿਹਸਤੀ ਵੀ ਭਗਤੀ ਕਰ ਸਕਦਾ ਹੈ, ਸੋ ਹੁਣ ਤੁਹਾਡਾ ਸੰਯੋਗ ਹੈ, ਇਸ ਜਨਮ ਵਿਚ ਇਸ ਕਰਮ ਨੂੰ ਭੋਗ ਲਵੋ, ਗ੍ਰਿਹਸਤ ਵਿਚ ਬਾਲ ਬੱਚਿਆਂ ਨਾਲ, ਨਿਰਲੇਪ ਰਹਿੰਦਿਆਂ ਹੋਇਆਂ, ਨਾਮ ਜਪਦੇ ਰਹੋ; ਨਾਲ ਦੀ ਨਾਲ ਆਪਣੇ ਗਿਆਨ ਉਪਦੇਸ਼ ਦੁਆਰਾ ਸੰਸਾਰ ਦਾ ਵੀ ਉਧਾਰ ਕਰਦੇ ਰਿਹੋ ਕਿਉਂਕਿ ਤੁਹਾਡੇ ਸਰੀਰ ਤੋਂ ਅਸੀਂ ਹੋਰ ਵੀ ਬਹੁਤ ਕੰਮ ਲੈਣਾ ਹੈ।" ਆਪਜੀ ਦੇ ਪਿਛਲੇ ਜਨਮ ਦਾ ਨਾਮ ਹਰਨਾਮ ਸੀ। ਆਪ ਦੇ ਵੱਡੇ ਭੈਣ ਜੀ ਜਸਵੰਤ ਕੌਰ ਜੀ ਨੇ ਦੱਸਿਆ ਕਿ ਆਪ ਪਿਛਲੇ ਜਨਮ ਵਿਚ ਵੀ ਅਮੋਲਕ ਬਚਨ ਕਰਿਆ ਕਰਦੇ ਸੀ। ਬਾਪੂ ਜੀ ਨੇ ਖੂਹ ਉਤੇ ਚਾਰ ਖਣਾ ਦਾ ਕੋਠਾ ਪਾਇਆ ਹੋਇਆ ਸੀ ਤੇ ਉਥੇ ਇਕ ਜਟਾਵਾਂ ਵਾਲੇ ਸੰਤ ਆਇਆ ਕਰਦੇ ਸੀ ਜਿਹੜੇ ਇਨ੍ਹਾਂ ਦੇ ਘਰਾਂ ਵਿਚ ਇਕ ਮਾਈ ਰੂੜੀ ਸੀ, ਉਸ ਦੇ ਉਪਦੇਸ਼ ਗੁਰੂ ਸੀ ਤੇ ਸਾਰਾ ਪਰਿਵਾਰ ਇਨ੍ਹਾਂ ਸੰਤਾਂ ਦਾ ਸਤਿਕਾਰ ਕਰਿਆ ਕਰਦਾ ਸੀ। ਖੂਹ ਉਤੇ ਦੋ-ਦੋ ਮਹੀਨੇ ਲਗਾਤਾਰ ਰਹਿ ਕੇ ਜਾਇਆ ਕਰਦੇ ਸੀ। ਇਸ ਤਰ੍ਹਾਂ ਮਸਤੂਆਣੇ ਵਾਲੇ ਸੰਤ ਮਹਾਰਾਜ ਅਤਰ ਸਿੰਘ ਜੀ ਵੀ ਤਿੰਨ ਵੇਰਾਂ ਆਏ ਸਨ ਤੇ ਖੂਹ ਉਤੇ ਹੀ ਰਿਹਾ ਕਰਦੇ ਸੀ। ਜਦੋਂ ਆਪ ਨਿਕੇ ਜਿਹੇ ਸੀ, ਖੇਡਦੇ ਖੇਡਦੇ ਸੰਤਾਂ ਦੀ ਗੋਦੀ ਵਿਚ ਜਾ ਕੇ ਬੈਠ ਗਏ। ਸੰਤਾਂ ਨੇ ਜਦੋਂ ਇਨ੍ਹਾਂ ਦੇ ਚਰਨਾਂ ਵੱਲ ਨਜ਼ਰ ਮਾਰੀ ਤਾਂ ਇਨ੍ਹਾਂ ਦੇ ਦਾਦਾ ਜੀ ਨੂੰ ਕਹਿਣ ਲੱਗੇ ਕਿ ਤੁਸੀਂ ਬਹੁਤ ਭਾਗਾਂ ਵਾਲੇ ਹੋ, ਆਪ ਦੇ ਘਰ ਇਹ ਬਾਲਕ ਬਹੁਤ ਤਪੱਸਵੀ ਆਇਆ ਹੈ, ਤੁਸੀਂ ਇਸ ਦਾ ਕਦੀ ਵੀ ਮੂੰਹ ਨਾ ਫਿਟਕਾਰਿਓ। ਇਸਦੇ ਚਰਨਾਂ ਵਿਚ ਪਦਮ ਰੇਖਾ ਹੈ। ਇਹ ਤਪੱਸਵੀ ਸੰਤ ਬਣੇਗਾ ਤੇ ਇਸ ਦਾ ਵੱਡਾ ਪਰਤਾਪ ਹੋਵੇਗਾ। ਇਸ ਜਨਮ ਵਿਚ ਆਪ ਦੀ ਡੀਲ ਡੌਲ ਤੇ ਰੰਗ ਰੂਪ ਬਹੁਤ ਸੁੰਦਰ ਸੀ। ਭਾਵੇਂ ਸਾਢੇ ਤਿੰਨ ਸਾਲ ਦੀ ਉਮਰ ਸੀ ਪਰ ਕੱਦ ਉਚਾ ਤੇ ਚੇਹਰਾ ਸੁੰਦਰ ਤੇ ਸਰੀਰ ਭਰਵਾਂ ਹੋਣ ਕਰਕੇ ਸੱਤ ਸਾਲ ਦੇ ਬੱਚੇ ਜਿਡੇ ਲਗਿਆ ਕਰਦੇ ਸੀ। ਜਿਧਰੋਂ ਦੀ ਲੰਘਦੇ ਸੀ, ਦੇਖਣ ਵਾਲੇ ਲੋਕੀ ਰੁਕ ਕੇ ਦੇਖਣ ਲੱਗ ਜਾਇਆ ਕਰਦੇ ਸੀ। ਜਦੋਂ ਕਿਸੇ ਨੇ ਪੁਛਣਾ ਕਿ ਕਾਕਾ ਕਿੰਨੇ ਸਾਲ ਦਾ ਹੈ ਤਾਂ ਦਾਦਾ ਜੀ ਨੇ ਦੱਸਣਾ ਕਿ ਛੇ ਸਾਲ ਦਾ ਹੈ। ਆਮ ਬੱਚਿਆਂ ਨਾਲੋਂ ਇਹਨਾਂ ਦੀਆਂ ਖੇਡਾਂ, ਤੱਕਣੀ, ਉਠਣੀ ਬੈਠਣੀ ਨਿਰਾਲੀ ਸੀ।

ਇਕ ਵਾਰ ਦੀ ਗੱਲ ਹੈ ਕਿ ਸੰਤ ਮਹਾਰਾਜ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਨੇ ਸਿੱਧਸਰ-ਸਹੌੜੇ ਆਉਣਾ ਸੀ। ਉਹਨਾਂ ਦੇ ਦਰਸ਼ਨਾਂ ਵਾਸਤੇ ਲਾਗੇ ਦੇ ਪਿੰਡਾਂ ਦੇ ਪਿੰਡ ਦਰਸ਼ਨ ਕਰਨ ਵਾਸਤੇ ਪਹੁੰਚੇ ਹੋਏ ਸੀ। ਇਕ ਪਾਸੇ ਭੈਣ ਜਸਵੰਤ ਕੌਰ ਅਤੇ ਇਨ੍ਹਾਂ ਦੇ ਮਾਤਾ ਜੀ, ਬਾਬਾ ਜੀ ਦੀ ਉਂਗਲ ਪਕੜ ਕੇ ਖੜ੍ਹੇ ਸੀ ਤੇ ਦੂਜੇ ਪਾਸੇ ਇਨ੍ਹਾਂ ਦੇ ਪਿਤਾ ਜੀ ਤੇ ਚਾਚਾ ਜੀ ਖੜ੍ਹੇ ਹੋਏ ਸੀ। ਭੈਣ ਜਸਵੰਤ ਕੌਰ ਤੇ ਮਾਤਾ ਜੀ ਉਸ ਕਮਰੇ ਦੇ ਅੱਗੇ ਵਿਚਕਾਰ ਜਿਹੇ ਖੜ੍ਹੇ ਸੀ ਜਿਹੜੇ ਕਮਰੇ ਵਿਚੋਂ ਸੰਤ ਮਹਾਰਾਜ ਨੇ ਬਾਹਰ ਆ ਕੇ ਸਰੋਵਰ ਦਾ ਨੀਂਹ ਪੱਥਰ ਰੱਖਣਾ ਸੀ। ਜਦੋਂ ਸੰਤ ਮਹਾਰਾਜ ਅੰਦਰੋਂ ਬਾਹਰ ਆਏ ਤਾਂ ਉਹ ਸਤਿਨਾਮ-ਵਾਹਿਗੁਰੂ ਦਾ ਉਚਾਰਨ ਕਰਦੇ ਬਾਹਰ ਆਏ ਤੇ ਉਨ੍ਹਾਂ ਦੇ ਪਿਛੇ ਸੰਗਤ ਵੀ ਸਤਿਨਾਮ ਵਾਹਿਗੁਰੂ ਦਾ ਉਚਾਰਨ ਕਰਦੀ ਸੀ। ਉਨ੍ਹਾਂ ਨੇ ਵਾਹਿਗੁਰੂ ਵਾਹਿਗੁਰੂ ਕਰਦੇ ਪਹਿਲਾਂ ਭੈਣ ਜਸਵੰਤ ਕੌਰ ਵੱਲ ਦੇਖਿਆ ਤੇ ਜਦੋਂ ਕੋਲ ਦੀ ਲੰਘੇ, ਸਿਰ ਤੇ ਹੱਥ ਰੱਖ ਕੇ ਅਸ਼ੀਰਵਾਦ ਦਿਤਾ। ਇਸ ਤਰ੍ਹਾਂ ਸਾਰੀਆਂ ਸੰਗਤਾਂ ਨੂੰ ਅਸ਼ੀਰਵਾਦ ਦਿੰਦੇ ਹੋਏ ਨੀਂਹ ਪੱਥਰ ਰੱਖਣ ਵਾਲੀ ਥਾਂ ਤੇ ਚਲੇ ਗਏ। ਇਨ੍ਹਾਂ ਦੇ ਭੈਣ ਜਸਵੰਤ ਕੌਰ ਜੀ ਨੇ ਦਾਸ ਨੂੰ ਦੱਸਿਆ ਸੀ ਕਿ ਮੇਰੇ ਉਤੇ ਤਾਂ ਉਸੇ ਵੇਲੇ ਐਨੀ ਕਿਰਪਾ ਹੋ ਗਈ ਸੀ ਕਿ ਵਾਹਿਗੁਰੂ ਦਾ ਨਾਮ ਮੇਰੇ ਅੰਦਰ ਰੱਚ ਗਿਆ। ਜਦੋਂ ਚੇਤਾ ਆਵੇ ਤੇ ਵਾਹਿਗੁਰੂ ਵਾਹਿਗੁਰੂ ਨਾਮ ਆਪਣੇ ਆਪ ਚਲ ਪੈਂਦਾ ਸੀ। ਸ਼ਬਦ ਦੀ ਗੂੰਜ ਇਸ ਤਰ੍ਹਾਂ ਪੈਂਦੀ ਸੀ ਜਿਵੇਂ ਬੱਦਲ ਦੀ ਗਰਜ ਸੁਣਿਆ ਕਰਦੀ ਹੈ। ਇਨ੍ਹਾਂ ਵੱਲ ਵੀ ਸੰਤ ਮਹਾਰਾਜ ਨੇ ਬੜੀਆਂ ਗਹਿਰੀਆਂ ਤੇ ਭਰੀਆਂ ਨਜ਼ਰਾਂ ਨਾਲ ਤੱਕਿਆ ਸੀ ਜਿਵੇਂ ਕੋਈ ਜੌਹਰੀ ਕੀਮਤੀ ਹੀਰੇ ਵੱਲ ਇਕ ਟੱਕ ਦੇਖਿਆ ਕਰਦੇ ਹਨ। ਭੈਣ ਜੀ ਦੱਸਿਆ ਕਰਦੇ ਸਨ ਕਿ ਆਪ ਜੀ ਦਾ ਨਾਮ ਉਸ ਜਨਮ ਵਿਚ ਵੀ ਇਸੇ ਤਰ੍ਹਾਂ ਵਾਹਿਗੁਰੂ ਵਾਹਿਗੁਰੂ ਆਪਣੇ ਆਪ ਚਲਦਾ ਹੁੰਦਾ ਸੀ।

ਬਾਬਾ ਜੀ ਵੱਡੇ ਭੈਣ ਬੀਬੀ ਜਸਵੰਤ ਕੌਰ ਜੀ ਨਾਲ (ਕੈਨੇਡਾ ਵਿਖੇ ਆਖਰੀ ਮਿਲਣੀ)

ਜਦੋਂ ਆਪ ਨੇ ਚੋਲਾ ਛੱਡਣਾ ਸੀ ਤਾਂ ਦਸ ਦਿਨ ਪਹਿਲਾਂ ਇਸ਼ਾਰਾ ਕਰ ਦਿਤਾ ਸੀ ਕਿ ਬੇਬੇ ਜੀ! ਜੇ ਤੁਸੀਂ ਮੈਨੂੰ ਝਿੜਕ ਮਾਰੋਗੇ ਜਾਂ ਗੁੱਸੇ ਹੋਵੋਗੇ ਤਾਂ ਮੈਂ ਛੋਟੀ ਮਾਮੀ ਦੇ ਚਲਿਆ ਜਾਵਾਂਗਾ। ਪਰ ਬੇਬੇ ਵੀਚਾਰੀ ਨੂੰ ਕੀ ਪਤਾ ਸੀ ਕਿ ਮੇਰਾ ਪੁੱਤਰ ਜਮਾਂਦਰੂ ਸੰਤ ਹੈ ਅਤੇ ਸਾਰੀਆਂ ਸੱਚੀਆਂ ਗੱਲਾਂ ਕਰਦਾ ਹੈ। ਇਨ੍ਹਾਂ ਨੇ ਆਪਣੇ ਕੱਪੜੇ, ਜਿਨ੍ਹਾਂ ਵਿਚ ਚੂੜੀਦਾਰ ਚਿਟਾ ਪਜਾਮਾ, ਧਾਰੀਆਂ ਵਾਲੀ ਬੋਸਕੀ ਦੀ ਕਮੀਜ਼, ਇਕ ਬਨੈਨ ਤੇ ਕਾਲੇ ਚਮੜੇ ਦੇ ਬੂਟ ਸਨ, ਚੁੱਕ ਕੇ ਸੰਦੂਕ ਵਿਚ ਲਕੋ ਦਿਤੇ ਅਤੇ ਖਾਕੀ ਰੰਗ ਦੇ ਬੂਟ ਪਹਿਨ ਲਏ ਤੇ ਜਦੋਂ ਮਾਤਾ ਜੀ ਨੇ ਪੁਛਣਾ, ਹੱਸ ਕੇ ਗੱਲ ਟਾਲ ਦਿੰਦੇ ਸੀ ਕਿ ਮੈਂ ਰੱਖੇ ਹੋਏ ਹਨ। ਭੈਣ ਜਸਵੰਤ ਕੌਰ ਸੋਚ ਵਿਚ ਪੈ ਜਾਂਦੀ ਸੀ ਕਿ ਵੀਰ ਕੀ ਕੌਤਕ ਕਰਦਾ ਹੈ। ਇਕ ਦਿਨ ਬੇਬੇ ਜੀ ਜਦੋਂ ਨਵੇਂ ਖੂਹ ਵੱਲ ਕਪਾਹ ਚੁਗਣ ਵਾਸਤੇ ਜਾ ਰਹੇ ਸੀ ਤਾਂ ਇਹ ਜ਼ਿੱਦ ਕਰਨ ਲੱਗ ਪਏ ਕਿ ਮੈਂ ਨਵੇਂ ਖੂਹ ਤੇ ਨਹੀਂ ਜਾਣਾ ਤੇ ਬੇਬੇ ਜੀ ਨੇ ਜਬਰਦਸਤੀ ਖਿਚ ਕੇ ਤੋਰ ਲਏ। ਕਹਿਣ ਲੱਗੇ ਬੇਬੇ ਜੀ! ਮੈਂ ਤਾਂ ਉਧਰ ਟੋਭੇ ਤੇ ਬੇਰੀਆਂ ਵੱਲ ਨੂੰ ਜਾਣਾ ਹੈ। ਹੁਣ ਤਾਂ ਤੁਸੀਂ ਮੈਨੂੰ ਉਧਰ ਟੋਭੇ ਵੱਲ ਨਹੀਂ ਜਾਣ ਦਿੰਦੇ ਪਰ ਕੱਲ ਨੂੰ ਤਾਂ ਮੈਂ ਚਲੇ ਹੀ ਜਾਣਾ ਹੈ, ਮੈਨੂੰ ਤੁਸੀਂ ਨਹੀਂ ਰੋਕ ਸਕਦੇ। ਮਾਤਾ ਜੀ ਨੇ ਖੂਹ ਦੇ ਲਾਗੇ ਕਪੜਾ ਵਿਛਾ ਦਿਤਾ ਤੇ ਛੋਟਾ ਕਾਕਾ ਗੁਰਨਾਮ ਉਥੇ ਸੁਆ ਦਿਤਾ ਤੇ ਇਹ ਵੀ (ਹਰਨਾਮ ਸਿੰਘ) ਨਾਲ ਮੂਧਾ ਪੈ ਕੇ ਦੇਖਣ ਲੱਗ ਪਿਆ ਤੇ ਭੈਣ ਜਸਵੰਤ ਕੌਰ ਕੋਲ ਬੈਠੀ ਸੀ। ਭੈਣ ਨੂੰ ਕਹਿਣ ਲੱਗੇ, ਬੀਬੀ! ਉਹ ਦੇਖ ਮੈਨੂੰ ਲੈਣ ਲਈ ਭਗਵੇਂ ਕਪੜਿਆਂ ਵਾਲੇ ਸੰਤ ਆ ਰਹੇ ਹਨ, ਉਹ ਦੇਖ ਬੇਰੀਆਂ ਵਾਲੇ ਪਾਸੇ ਖੜ੍ਹੇ ਮੈਨੂੰ ਬੁਲਾ ਰਹੇ ਹਨ, ਭੈਣ ਨੇ ਆਖਿਆ, ਹਰਨਾਮ! ਮੈਨੂੰ ਤਾਂ ਨਜ਼ਰ ਨਹੀਂ ਆਉਂਦੇ। ਇੰਨੇ ਨੂੰ ਬੇਬੇ ਜੀ ਨੇ ਦੇਖਿਆ ਕਿ ਗਰਮੀ ਹੈ, ਇਸ ਨੂੰ ਨਵਾ ਦੇਵਾਂ, ਇਹਨਾਂ ਨੂੰ ਖੂਹ ਉਤੇ ਇਸ਼ਨਾਨ ਕਰਵਾ ਦਿਤਾ ਤੇ ਕਪੜੇ ਪਾ ਦਿਤੇ। ਇਨ੍ਹਾਂ ਨੂੰ ਇਕ ਦਮ ਬਹੁਤ ਤੇਜ਼ ਬੁਖਾਰ ਚੜ੍ਹ ਗਿਆ। ਇਹ ਲਗਾਤਾਰ ਮਾਤਾ ਨਾਲ ਗੱਲਾਂ ਕਰੀ ਜਾ ਰਹੇ ਸਨ ਕਿ ਮੈਂ ਮਾਮੀ ਰਾਮ ਕੌਰ ਦੇ ਚਲਿਆ ਜਾਣਾ ਹੈ, ਪਰ ਮੈਂ ਉਥੇ ਰਹਿਣਾ ਨਹੀਂ, ਬੇਬੇ ਮੈਂ ਫੇਰ ਤੁਹਾਡੇ ਕੋਲ ਵਾਪਸ ਆ ਜਾਊਂਗਾ। ਮਾਤਾ ਜੀ ਆਪ ਨੂੰ ਗੋਦੀ ਚੁੱਕ ਕੇ ਘਰ ਪਹੁੰਚੇ। ਦਾਦਾ ਜੀ ਨੂੰ ਦਸਿਆ, ਉਹ ਕਹਿੰਦੇ ਬੇਟਾ ਇਸ ਨੂੰ ਗਰਮ ਦੁਧ ਪਿਆਵੋ। ਆਪ ਕਹਿਣ ਲੱਗੇ ਕਿ ਮੈਂ ਨਹੀਂ ਪੀਣਾ। ਦਾਦਾ ਜੀ ਨੇ ਕਿਹਾ ਕਿ ਪ੍ਰਸ਼ਾਦਾ ਛਕ ਲੈ। ਕਹਿੰਦੇ ਮੈਂ ਨਹੀਂ ਛਕਣਾ।

ਇਹ ਹਮੇਸ਼ਾ ਦਾਦਾ ਜੀ ਨਾਲ ਸੌਂਦੇ ਹੁੰਦੇ ਸੀ। ਅੱਧੀ ਰਾਤ ਨੂੰ ਮੰਜੇ ਤੋਂ ਉਤਰ ਕੇ ਹੇਠਾਂ ਭੁੰਜੇ ਲੇਟ ਗਏ ਤੇ ਮਾਤਾ ਜੀ ਨੂੰ ਆਵਾਜ਼ ਮਾਰੀ, ਮਾਤਾ ਜੀ ਝੱਟ ਹੇਠਾਂ ਪਹੁੰਚੇ ਕਹਿੰਦੇ ਬੇਬੇ ਜੀ ਮੈਂ ਚਲਿਆ ਹਾਂ ਹੁਣ ਫੇਰ ਆਵਾਂਗਾ ਤੇ ਇੰਨਾ ਕਹਿ ਕੇ ਸਰੀਰ ਛੱਡ ਗਏ। ਡਾਕਟਰ ਹਕੀਮ ਲਿਆਂਦੇ ਪਰ ਹਰਨਾਮ ਸਿੰਘ 'ਹੀਰਾ' ਮਾਤਾ ਦੀ ਕੁਖ ਸੁੰਞੀ ਕਰ ਗਿਆ ਉਸ ਵੇਲੇ ਕਤਕ ਦਾ ਮਹੀਨਾ ਸੀ ਅਤੇ ਇਨ੍ਹਾਂ ਤੋਂ ਛੋਟਾ ਗੁਰਨਾਮ ਵਿਸਾਖ ਵਿਚ ਚਲਾ ਗਿਆ। ਦਾਦਾ ਜੀ ਨੇ ਘਰ ਵਿਚ ਗੁਰੂ ਗਰੰਥ ਸਾਹਿਬ ਦਾ ਪ੍ਰਕਾਸ਼ ਕਰਕੇ ਸਹਿਜ ਪਾਠ ਰੱਖ ਦਿਤਾ ਕਿ ਘਰ ਵਿਚ ਸ਼ਾਂਤੀ ਆਵੇਗੀ ਤੇ ਮਾਤਾ ਜੀ ਦੇ ਮਨ ਨੂੰ ਧੀਰਜ ਬਝੇਗੀ। ਦੋ ਪੁਤਰਾਂ ਦੇ ਵਿਯੋਗ ਨੇ ਮਾਤਾ ਜੀ ਨੂੰ ਬਹੁਤ ਸਦਮਾ ਦਿਤਾ ਤੇ ਉਹਨਾਂ ਨੇ ਤੀਰਥਾਂ ਤੇ ਘੁੰਮਣਾ ਸ਼ੁਰੂ ਕਰ ਦਿਤਾ। ਇਹਨਾਂ ਨੇ ਮਾਤਾ ਜੀ ਨੂੰ ਸੁਪਨੇ ਵਿਚ ਬਚਨ ਕੀਤਾ ਸੀ ਕਿ ਮੈਂ ਮਾਮੀ ਕੋਲ ਤਾਂ ਥੋੜ੍ਹੇ ਦਿਨ ਹੀ ਰਹਿਣਾ ਹੈ, ਫੇਰ ਤੁਹਾਡੇ ਘਰ ਆਵਾਂਗਾ। ਤਾਂ ਮਾਤਾ ਜੀ ਨੇ ਪੁਛਿਆ ਕਿ ਕੀ ਨਿਸ਼ਾਨੀ ਹੋਵੇਗੀ? ਮੈਨੂੰ ਕਿਵੇਂ ਪਤਾ ਲਗੂ ਕਿ ਤੂੰ ਹੀ ਮੇਰੇ ਆਇਆ ਹੈ? ਮਾਤਾ ਜੀ ਨੂੰ ਕਹਿਣ ਲੱਗੇ ਕਿ ਇਕ ਤਾਂ ਮੇਰਾ ਰੰਗ ਅੱਗੇ ਵਰਗਾ ਗੋਰਾ ਨਹੀਂ ਹੋਵੇਗਾ, ਥੋੜ੍ਹਾ ਜਿਹਾ ਕਾਲਾ ਹੋਵੇਗਾ, ਮੋਢਿਆਂ ਤੇ ਚਿਟੇ ਦਾਗ ਹੋਣਗੇ।

ਇਸੇ ਤਰ੍ਹਾਂ ਨਾਲ ਇਨ੍ਹਾਂ ਦੇ ਦਾਦਾ ਜੀ ਨੂੰ ਵੀ ਦ੍ਰਿਸ਼ਟਾਂਤ ਹੋਇਆ ਸੀ। ਉਹਨਾਂ ਨੇ ਦੱਸਿਆ ਸੀ ਕਿ ਹਰਨਾਮ ਸਿੰਘ ਨੇ ਭਗਵੇਂ ਕੱਪੜੇ ਪਾਏ ਹੋਏ ਸਨ, ਭਗਵੇਂ ਕੱਪੜੇ ਦੀ ਗਿਲਟੀ ਮਾਰੀ ਹੋਈ ਸੀ, ਸਿਰ ਤੇ ਭਗਵੇਂ ਰੰਗ ਦਾ ਪਟਕਾ ਬੰਨ੍ਹਿਆ ਹੋਇਆ ਸੀ, ਹੱਥ ਵਿਚ ਭਗਵੇਂ ਰੰਗ ਦਾ ਝੋਲਾ ਸੀ। ਉਸ ਨੇ ਝੋਲੇ ਵਿਚ ਹੱਥ ਪਾ ਕੇ ਚਾਂਦੀ ਦਾ ਰੁਪਈਆ ਕੱਢਿਆ ਤੇ ਆਪਣੇ ਘਰ ਗੁਰੂ ਗਰੰਥ ਸਾਹਿਬ ਜੀ, ਜੋ ਸਹਿਜ ਪਾਠ ਲਈ ਪ੍ਰਕਾਸ਼ ਕੀਤੇ ਹਨ, ਉਨ੍ਹਾਂ ਅੱਗੇ ਮੱਥਾ ਟੇਕ ਕੇ ਬੈਠ ਗਿਆ। ਚਾਚਾ ਜੀ ਨੇ ਕਿਹਾ ਕਿ ਅਸੀਂ ਤੇਰੇ ਬਿਨਾਂ ਬਹੁਤ ਉਦਾਸ ਹਾਂ। ਕਹਿਣ ਲੱਗਿਆ, ਮੈਂ ਆ ਰਿਹਾ ਹਾਂ ਤੇ ਫੇਰ ਚਾਂਦੀ ਦਾ ਰੁਪਿਆ ਰੁਮਾਲੇ ਦੀ ਪੱਟੀ ਦੇ ਲੜ ਹੇਠਾਂ ਰੱਖਿਆ ਸੀ। ਉਨ੍ਹਾਂ ਦੀ ਜਾਗ ਖੁਲ੍ਹ ਗਈ ਤੇ ਇਨ੍ਹਾਂ ਨੇ ਪਿਤਾ ਜੀ ਨੂੰ ਜਗਾਇਆ। ਸਾਰੀ ਵਾਰਤਾ ਦੱਸੀ ਕਿ ਬਾਈ ਜੀ! ਇਸ ਤਰ੍ਹਾਂ ਹਰਨਾਮ ਸਿੰਘ ਛੋਟੇ ਜਿਹੇ ਸਾਧੂ ਦੇ ਰੂਪ ਵਿਚ ਆਇਆ ਸੀ, ਗੁਰੂ ਗਰੰਥ ਸਾਹਿਬ ਅੱਗੇ ਚਾਂਦੀ ਦਾ ਰੁਪਿਆ ਰੱਖ ਕੇ ਮੱਥਾ ਟੇਕ ਕੇ ਗਿਆ ਹੈ। ਜਦੋਂ ਇਨ੍ਹਾਂ ਦੇ ਚਾਚਾ ਜੀ ਤੇ ਪਿਤਾ ਜੀ ਉਥੇ ਪਹੁੰਚੇ ਜਿਥੇ ਗੁਰੂ ਗ੍ਰੰਥ ਸਾਹਿਬ ਦਾ ਸੁਖ ਆਸਨ ਸੀ, ਦੇਖ ਕੇ ਹੈਰਾਨ ਹੋ ਗਏ ਕਿ ਸਚਮੁਚ ਉਸੇ ਤਰ੍ਹਾਂ ਪੱਟੀ ਦੇ ਹੇਠਾਂ ਚਾਂਦੀ ਦਾ ਰੁਪਿਆ ਪਿਆ ਹੈ ਤੇ ਉਧਰ ਆਪ ਨੇ ਉਸੇ ਵੇਲੇ ਮਾਤਾ ਜੀ ਦੇ ਪੇਟ ਵਿਚ ਪਰਵੇਸ਼ ਕੀਤਾ ਤੇ ਮਾਤਾ ਜੀ ਨੂੰ ਦ੍ਰਿਸ਼ਟਾਂਤ ਦੇ ਕੇ ਦੱਸ ਦਿਤਾ ਕਿ ਮੈਂ ਆ ਗਿਆ ਹਾਂ। ਦ੍ਰਿਸ਼ਟਾਂਤ ਇਹ ਸੀ ਕਿ ਆਪ ਜੀ ਉਸੇ ਤਰ੍ਹਾਂ ਮਾਤਾ ਦੇ ਸੁਪਨੇ ਵਿਚ ਆ ਕੇ ਸਾਧੂ ਬੱਚੇ ਦੇ ਰੂਪ ਵਿਚ ਨਾਲ ਲੇਟ ਗਏ ਤੇ ਨਾਲੇ ਦੱਸ ਦਿਤਾ ਕਿ ਬੇਬੇ ਮੈਂ ਆ ਗਿਆ ਹਾਂ, ਹੁਣ ਮੈਂ ਛੇਤੀ ਨਹੀਂ ਜਾਵਾਂਗਾ।

ਇਨ੍ਹਾਂ ਦੀ ਭੈਣ ਤੇ ਦਾਈ ਉਤਮੀ ਨੇ ਘਲੋਟੀ ਜਾਣਾ ਸੀ, ਮਾਤਾ ਜੀ ਨੂੰ ਆਪ ਨੇ ਸੁਪਨੇ ਵਿਚ ਇਹ ਵੀ ਦੱਸ ਦਿਤਾ ਸੀ ਕਿ ਇਹਨਾਂ ਨੂੰ ਜਾਣ ਨਾ ਦਿਓ, ਮੈਂ ਦਸ ਵਜੇ ਜਨਮ ਲੈਣਾ ਹੈ। ਇਨ੍ਹਾਂ ਦੀ ਭੈਣ ਜਸਵੰਤ ਕੌਰ ਜੀ ਨੇ ਦੱਸਿਆ ਕਿ ਠੀਕ ਦੱਸ ਵੱਜੇ ਮੇਰੇ ਸੰਤ ਵੀਰ ਦਾ ਜਨਮ ਹੋਇਆ ਸੀ। ਉਸ ਦਿਨ ਮਿਤੀ 17 ਜੂਨ, ਸੰਨ 1918 ਸੀ। ਘਰ ਵਿਚ ਖੁਸ਼ੀਆਂ ਦੀ ਲਹਿਰ ਦੌੜ ਗਈ ਤੇ ਧਰਤੀ ਤੇ ਕੰਧਾਂ ਨੂੰ ਮੁੜ ਕੇ ਭਾਗ ਲੱਗ ਗਏ, ਵਿਹੜੇ ਵਿਚ ਖੁਸ਼ੀਆਂ, ਨਗਰ ਵਿਚ ਖੁਸ਼ੀਆਂ ਤੇ ਸਾਰੇ ਇਲਾਕੇ ਨੇ ਵਧਾਈਆਂ

ਦਿਤੀਆਂ ਤੇ ਪਿਤਾ ਜੀ ਨੇ ਗਰੀਬ ਗੁਰਬਿਆਂ ਨੂੰ ਬਹੁਤ ਪੁੰਨ ਦਾਨ ਕੀਤਾ। ਇਨ੍ਹਾਂ ਦੇ ਭੈਣ ਜੀ ਜਸਵੰਤ ਕੌਰ ਜੀ ਨੇ ਦੱਸਿਆ ਸੀ ਕਿ ਇਨ੍ਹਾਂ ਦੇ ਮਾਤਾ ਜੀ, ਜਿਨ੍ਹਾਂ ਨੂੰ ਆਮ ਤੌਰ ਤੇ ਜਿਲਾ ਲੁਧਿਆਣਾ ਦੇ ਰਿਵਾਜ ਅਨੁਸਾਰ 'ਬੇਬੇ' ਕਿਹਾ ਜਾਂਦਾ ਹੈ, ਨੂੰ ਇੰਨਾ ਭਰੋਸਾ ਸੀ ਕਿ ਜੇ ਕਦੀ ਬਚਪਨ ਵਿਚ ਥੋੜ੍ਹੇ ਬਹੁਤ ਢਿਲੇ ਹੋ ਜਾਣਾ, ਬੀਮਾਰ ਹੋ ਜਾਣਾ ਤਾਂ ਕਹਿਣਾ, ਹੁਣ ਇਨ੍ਹੇ ਕਿਤੇ ਨਹੀਂ ਜਾਣਾ। ਜਨਮ ਲੈਣ ਤੋਂ ਪਹਿਲਾਂ ਮੇਰੇ ਨਾਲ ਵਾਅਦਾ ਕੀਤਾ ਹੋਇਐ ਕਿ ਮੈਂ ਹੁਣ ਨਹੀਂ ਜਾਵਾਂਗਾ। ਬੇਬੇ ਜੀ ਨੂੰ ਪਤਾ ਸੀ ਕਿ ਇਸ ਦੇ ਪਿਛਲੇ ਜਨਮ ਵਿਚ ਮੈਨੂੰ ਪਛਾਣ ਨਹੀਂ ਸੀ ਆਈ ਪਰ ਹੁਣ ਤਾਂ ਪਤਾ ਲਗ ਗਿਆ ਕਿ ਇਹ ਪੂਰਾ ਸੰਤ ਹੈ, ਇਸ ਦੇ ਬਚਨ ਅਟੱਲ ਹਨ, ਹੁਣ ਇਹ ਮੈਨੂੰ ਧੋਖਾ ਨਹੀਂ ਦੇਵੇਗਾ, ਛੱਡ ਕੇ ਨਹੀਂ ਜਾਵੇਗਾ। ਸੋ ਇਸ ਤਰ੍ਹਾਂ ਬਚਪਨ ਦੀਆਂ ਖੇਡਾਂ ਤੇ ਚੋਜ ਕਰਦੇ ਹੋਏ ਹੌਲੀ ਹੌਲੀ ਵੱਡੇ ਹੁੰਦੇ ਗਏ ਤੇ ਜਦੋਂ ਢਾਈ ਕੁ ਸਾਲ ਦੇ ਹੋਏ ਤਾਂ ਉਸ ਵੇਲੇ ਇਨ੍ਹਾਂ ਨੂੰ ਆਪਣੇ ਪਿਛਲੇ ਜਨਮ ਦੇ ਕਪੜੇ ਜੋ ਸੰਦੂਕ ਵਿਚ ਰੱਖੇ ਹੋਏ ਸਨ, ਪਤਾ ਸੀ ਕਿ ਇਸ ਸੰਦੂਕ ਵਿਚ ਪਏ ਹੋਏ ਹਨ। ਬੇਬੇ ਜੀ ਨੇ ਜਦੋਂ ਵੀ ਸੰਦੂਕ ਖੋਲ੍ਹਣਾ ਤਾਂ ਇਹ ਅੱਡੀਆਂ ਚੁਕ ਚੁਕ ਕੇ ਦੇਖਣ ਲੱਗ ਜਾਂਦੇ ਤਾਂ ਇਕ ਦਿਨ ਇਨ੍ਹਾਂ ਦੇ ਭੂਆ ਜੀ ਇਨ੍ਹਾਂ ਦੇ ਮਾਤਾ ਜੀ ਨੂੰ ਕਹਿਣ ਲੱਗੇ ਕਿ ਭਾਬੀ ਜੀ! ਕਾਕਾ (ਵਰਿਆਮ ਸਿੰਘ) ਆਪਣੇ ਪਿਛਲੇ ਜਨਮ ਦੇ ਹਰਨਾਮ ਸਿੰਘ ਨੇ ਜੋ ਕੱਪੜੇ ਸੰਦੂਕ ਵਿਚ ਲੁਕੋ ਕੇ ਰੱਖੇ ਸਨ, ਇਹ ਅੱਡੀਆਂ ਚੁਕ ਚੁਕ ਕੇ ਦੇਖ ਰਿਹਾ ਹੈ। ਇਨ੍ਹਾਂ ਦੇ ਭੂਆ ਜੀ ਨੇ, ਕੱਪੜੇ ਇਕ ਇਕ ਕਰਕੇ ਬਾਹਰ ਰੱਖਣੇ ਸ਼ੁਰੂ ਕਰ ਦਿੱਤੇ। ਆਪ ਨੇ ਕੱਪੜੇ ਚੁਕੇ ਤੇ ਪਛਾਣ ਕੇ ਖੁਸ਼ ਹੋਏ ਤੇ ਕਹਿਣ ਲੱਗੇ ਕਿ ਇਹ ਮੇਰਾ 'ਘੱਘਾ' (ਝੱਗਾ) ਭਾਵ ਕਮੀਜ਼ ਹੈ। ਇਸੇ ਤਰ੍ਹਾਂ ਇਕ ਲਕੜ ਦਾ ਗੱਡਾ ਖਿਡੌਣਾ ਸੀ ਜੋ ਇਨ੍ਹਾਂ ਨੇ ਭੈਣ ਜਸਵੰਤ ਕੌਰ ਤੋਂ ਅੱਖ ਬਚਾਅ ਕੇ ਦਾਣਿਆਂ ਵਾਲੀ ਕੋਠੀ ਹੇਠਾਂ ਲੁਕੋ ਦਿਤਾ ਸੀ। ਇਸੇ ਤਰ੍ਹਾਂ ਕੋਠੀ ਦੇ ਹੇਠਾਂ ਵਲ ਨੂੰ ਰਿੜ੍ਹਦੇ ਰਿੜ੍ਹਦੇ ਗਏ ਤੇ ਆਪਣਾ ਗੱਡਾ ਵੀ ਕੱਢ ਲਿਆਏ। ਸੋ ਇਸ ਤਰ੍ਹਾਂ ਪਿਛਲੇ ਜਨਮ ਦੀ ਸੁਰਤ ਵੀ ਕਾਇਮ ਸੀ।

ਆਪ ਜੀ ਦੀਵਾਨਾਂ ਵਿਚ ਵੀ ਤੇ ਸੰਗਤ ਵਿਚ ਵੀ ਐਸੇ ਬਚਨ ਕਰਿਆ ਕਰਦੇ ਸੀ ਕਿ ਜਿਵੇਂ ਮਾਂ ਦੇ ਪੇਟ ਵਿਚ ਬੱਚੇ ਨੂੰ 100 ਜਨਮਾਂ ਦਾ ਗਿਆਨ ਹੁੰਦਾ ਹੈ, ਇਸੇ ਤਰ੍ਹਾਂ ਕਈਆਂ ਬੱਚਿਆਂ ਦੀ ਸੁਰਤ ਕੋਮਲ ਤੇ ਨਿਰਛਲ ਹਿਰਦਾ ਹੋਣ ਕਰਕੇ ਅਤੇ ਪਿਛਲੇ ਜਨਮਾਂ ਦੇ ਸੰਸਕਾਰਾਂ ਕਰਕੇ ਕਾਇਮ ਰਹਿ ਜਾਇਆ ਕਰਦੀ ਹੈ ਕਿਉਂਕਿ ਬੱਚੇ ਦਾ ਮਨ ਰਾਗ ਤੇ ਦ੍ਵੈਸ਼ ਤੋਂ ਰਹਿਤ ਹੁੰਦਾ ਹੈ ਤੇ ਹਿਰਦੇ ਦੀ ਫੱਟੀ ਬਿਲਕੁਲ ਸਾਫ ਹੁੰਦੀ ਹੈ ਭਾਵ ਅੰਤਸ਼ਕਰਣ ਨਿਰਮਲ ਤੇ ਸਾਫ ਸੁਥਰਾ ਹੁੰਦਾ ਹੈ, ਕੋਈ ਕਿਸੇ ਤਰ੍ਹਾਂ ਦੀ ਮੈਲ ਨਹੀਂ ਹੋਇਆ ਕਰਦੀ। ਇਸ ਕਰਕੇ ਬੱਚੇ ਨੂੰ ਭਗਵਾਨ ਦਾ ਸਰੂਪ ਕਿਹਾ ਜਾਂਦਾ ਹੈ। ਆਪ ਜੀ ਇਹ ਵੀ ਬਚਨ ਕਰਿਆ ਕਰਦੇ ਸਨ ਕਿ ਜਿਸ ਨੇ ਜਿੰਨੀ ਭਗਤੀ ਪਿਛਲੇ ਜਨਮ ਵਿਚ ਕੀਤੀ ਹੋਵੇ ਤਾਂ ਵਾਹਿਗੁਰੂ ਜੀ ਦਾ ਇੰਤਜ਼ਾਮ ਹੁੰਦਾ ਹੈ ਕਿ ਉਸ ਨੂੰ ਉਸੇ ਤਰ੍ਹਾਂ ਦਾ ਨਾਮ ਜੱਪਣ ਵਾਲਾ ਪਰਵਾਰ ਤੇ ਉਸੇ ਤਰ੍ਹਾਂ ਦਾ ਵਾਤਾਵਰਣ ਮਿਲ ਜਾਂਦਾ ਹੈ ਅਤੇ ਜਿਥੋਂ ਨਾਮ ਛੱਡਿਆ ਹੋਵੇ, ਉਸੇ ਅਵਸਥਾ ਤੋਂ ਸ਼ੁਰੂ ਕਰ ਦਿਆ ਕਰਦਾ ਹੈ। ਇਸੇ ਤਰ੍ਹਾਂ ਜਿਸ ਨੇ ਗੁਰੂ ਦੀ ਸਿਖੀ ਧਾਰਨ ਕੀਤੀ ਹੋਈ ਹੋਵੇ, ਉਸ ਨੂੰ ਵੀ ਗੁਰਸਿਖ ਪਰਿਵਾਰ ਵਿਚ ਜਨਮ ਮਿਲ ਜਾਇਆ ਕਰਦਾ ਹੈ।

ਇਸੇ ਤਰ੍ਹਾਂ ਇਨ੍ਹਾਂ ਦੇ ਪਰਿਵਾਰ ਦਾ ਵਾਤਾਵਰਣ ਬਹੁਤ ਸ਼ੁਧ, ਸਾਫ ਤੇ ਅਧਿਆਤਮੀ ਕਰਮਾਂ ਨਾਲ ਭਰਪੂਰ ਸੀ। ਘਰ ਵਿਚ ਸਾਰਾ ਪਰਿਵਾਰ ਅੰਮ੍ਰਿਤਧਾਰੀ ਸੀ। ਇਨ੍ਹਾਂ ਦੇ ਪਿਤਾ ਜੀ ਸਰਦਾਰ ਕਰਤਾਰ ਸਿੰਘ ਜੀ, ਜਿਨ੍ਹਾਂ ਨੂੰ ਸਾਰੇ ਇਲਾਕੇ ਵਿਚ 'ਜਥੇਦਾਰ' ਦਾ ਮਾਣ ਤੇ ਸਤਿਕਾਰ ਪ੍ਰਾਪਤ ਸੀ, ਬਹੁਤ ਹੀ ਸਿਧੇ-ਸਾਦੇ, ਨਰਮ ਤੇ ਮਿਠੜੇ ਸੁਭਾਅ ਵਾਲੇ ਗੁਰਮੁਖ ਪਿਆਰੇ ਸਨ ਜੋ ਸੇਵਾ ਦੇ ਪੁੰਜ, ਸੰਤ ਸੇਵੀ ਤੇ ਦੇਸ਼ ਦੀ ਆਜ਼ਾਦੀ ਦੀ ਲੜਾਈ ਵਿਚ, ਮੋਰਚੇ ਵਿਚ ਸਭ ਤੋਂ ਅੱਗੇ ਹੋ ਕੇ ਜਾਇਆ ਕਰਦੇ ਸਨ। ਇਸੇ ਤਰ੍ਹਾਂ ਸੱਚੀ ਸੁੱਚੀ ਕਿਰਤ ਕਰਕੇ ਪਰਿਵਾਰ ਦਾ ਨਿਰਬਾਹ ਕਰਦੇ ਸੀ। ਬਹੁਤ ਨਿਰਮਾਣ ਰਹਿ ਕੇ ਗੁਰੂ ਘਰ ਵਿਚ ਸੇਵਾ ਕਰਿਆ ਕਰਦੇ ਸੀ। ਜਦੋਂ ਜਥੇਦਾਰੀ ਦੀ ਦਸਤਾਰ ਬਨ੍ਹਾਈ ਗਈ ਤਾਂ ਉਸ ਵੇਲੇ ਬਾਰਾਂ ਪਿੰਡਾਂ ਦੀਆਂ ਪੰਚਾਇਤਾਂ ਜਥੇਦਾਰ ਬਾਬਾ ਸੁੰਦਰ ਸਿੰਘ ਜੀ ਦੇ ਦੁਸਹਿਰੇ ਤੇ ਪਹੁੰਚੀਆਂ ਹੋਈਆਂ ਸਨ। ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਅਖੰਡ ਪਾਠ ਦੇ ਭੋਗ ਸਮੇਂ ਸੰਤ ਮਹਾਰਾਜ ਸ੍ਰੀ 108 ਸੰਤ ਅਤਰ ਸਿੰਘ ਜੀ ਰੇਰੂ ਸਾਹਿਬ ਵਾਲੇ ਵੀ ਪਹੁੰਚੇ ਹੋਏ ਸੀ। ਇਹ ਦਸਤਾਰ-ਬੰਦੀ ਦੀ ਰਸਮ ਸੰਤ ਮਹਾਰਾਜ ਰੇਰੂ ਸਾਹਿਬ ਵਾਲਿਆਂ ਦੇ ਕਰ ਕਮਲਾਂ ਦੁਆਰਾ ਕੀਤੀ ਜਾਣੀ ਸੀ। ਬਾਰਾਂ ਪਿੰਡਾਂ ਦੀ ਸੰਗਤ ਵਿਚੋਂ 70 ਸਿੰਘ ਚੁਣੇ ਗਏ ਸਨ ਅਤੇ ਇਨ੍ਹਾਂ 70 ਸਿੰਘਾਂ ਵਿਚੋਂ ਫੇਰ ਪੰਜ ਸਿੰਘ ਚੁਣੇ ਗਏ ਅਤੇ ਇਨ੍ਹਾਂ ਵਿਚੋਂ ਸਭ ਤੋਂ ਪਹਿਲਾਂ ਚੁਣੇ ਜਾਣ ਵਾਲੇ, ਇਨ੍ਹਾਂ ਦੇ ਪਿਤਾ ਜੀ ਸਰਦਾਰ ਕਰਤਾਰ ਸਿੰਘ ਸਨ ਅਤੇ ਦੂਜੇ ਨੰਬਰ ਤੇ ਬਾਬਾ ਭਗਵਾਨ ਸਿੰਘ ਰੇਰੂ ਸਾਹਿਬ ਵਾਲੇ ਅਤੇ ਤਿੰਨ ਸਿੰਘ ਹੋਰ ਸਨ। ਜਦੋਂ ਵੀ ਕਦੀ ਪਿੰਡ ਵਿਚ ਜਾਂ ਹੋਰ ਕਿਤੇ ਜੋੜ ਮੇਲਾ ਹੁੰਦਾ ਸੀ ਤਾਂ ਇਨ੍ਹਾਂ ਦੇ ਸਤਿਕਾਰ ਯੋਗ ਮਾਤਾ ਬੇਬੇ ਇੰਦ ਕੌਰ ਜੀ ਬੀਬੀਆਂ ਇਕੱਠੀਆਂ ਕਰਕੇ ਲੰਗਰ ਪਕਾਉਣ ਦੀ ਸੇਵਾ ਕਰਿਆ ਕਰਦੇ ਸੀ ਅਤੇ ਪਿਤਾ ਜੀ ਚਾਹ ਦੇ ਲੰਗਰ ਆਦਿ ਵਰਤਾਉਣ ਦੀ ਸੇਵਾ ਕਰਿਆ ਕਰਦੇ ਸੀ। ਮਾਤਾ ਜੀ ਨੇ ਲੰਗਰ ਪਕਾਉਂਦੇ ਰਹਿਣਾ ਤੇ ਪਿਤਾ ਜੀ ਨੇ ਲੰਗਰ ਵਰਤਾਉਣ ਦੀ ਸੇਵਾ ਕਰਦੇ ਰਹਿਣਾ। ਦੋਵਾਂ ਨੂੰ ਸੰਗਤ ਵਿਚ ਆਉਣ ਦਾ ਘੱਟ ਹੀ ਸਮਾਂ ਮਿਲਿਆ ਕਰਦਾ ਸੀ।

ਇਧਰ ਸੰਗਤ ਵਿਚ ਪੰਜਾਂ ਸਿੰਘਾਂ ਨੇ ਫੈਸਲਾ ਦੇ ਕੇ ਚੋਣ ਕਰਨ ਲਈ ਕਿਹਾ ਕਿ ਜਥੇਦਾਰੀ ਦੀ ਦਸਤਾਰ ਕਿਸ ਨੂੰ ਦਿਤੀ ਜਾਵੇ ਤਾਂ ਪੰਜੇ ਸਿੰਘ ਇਕੋ ਵਾਰੀ ਬੋਲ ਪਏ। ਕਹਿਣ ਲੱਗੇ ਭਾਈ ਕਰਤਾਰ ਸਿੰਘ ਜੀ ਨੂੰ ਦੇਵੋ। ਸੰਤ ਮਹਾਰਾਜ ਰੇਰੂ ਸਾਹਿਬ ਵਾਲਿਆਂ ਦੀ ਹਜ਼ੂਰੀ ਵਿਚ ਦਸਤਾਰ ਪੇਸ਼ ਕੀਤੀ ਗਈ ਤਾਂ ਸੰਤ ਮਹਾਰਾਜ ਦਸਤਾਰ ਹੱਥ ਵਿਚ ਲੈ ਕੇ ਹਾਕਾਂ ਮਾਰ ਰਹੇ ਹਨ ਤਾਂ ਕਈ ਸਿੰਘਾਂ ਨੇ ਦੱਸਿਆ ਕਿ ਭਾਈ ਸਾਹਿਬ ਤਾਂ ਲੰਗਰ ਵਿਚ ਸੇਵਾ ਕਰ ਰਹੇ ਹਨ। ਸੰਤ ਮਹਾਰਾਜ ਨੇ ਕਿਹਾ ਕਿ ਭਾਈ ਉਨ੍ਹਾਂ ਨੂੰ ਬੁਲਾ ਕੇ ਲਿਆਵੋ। ਦੋ ਸਿੰਘ

ਬੁਲਾਉਣ ਲਈ ਗਏ ਤੇ ਕਿਹਾ ਕਿ ਭਾਈ ਸਾਹਿਬ! ਆਪ ਨੂੰ ਸੰਤ ਮਹਾਰਾਜ ਬੁਲਾ ਰਹੇ ਹਨ। ਕਹਿੰਦੇ, ਭਾਈ ਸਤ ਬਚਨ! ਮੈਂ ਥੋੜ੍ਹੀ ਸੇਵਾ ਕਰਕੇ ਹੁਣੇ ਆ ਰਿਹਾ ਹਾਂ। ਉਹ ਕਹਿਣ ਲੱਗੇ ਕਿ ਸੰਤ ਮਹਾਰਾਜ ਨੇ ਕਿਹਾ ਕਿ ਨਾਲ ਲੈ ਕੇ ਆਇਓ। ਉਧਰ ਸੰਤ ਮਹਾਰਾਜ, ਗੁਰੂ ਦਰਬਾਰ ਵਿਚ ਦਸਤਾਰ ਲੈ ਕੇ ਖੜ੍ਹੇ ਹਨ। ਇਨ੍ਹਾਂ ਦੇ ਪਿਤਾ ਜੀ ਉਸੇ ਤਰ੍ਹਾਂ ਦਰਬਾਰ ਵਿਚ ਪਹੁੰਚ ਗਏ। ਉਸ ਵੇਲੇ ਸੰਤ ਮਹਾਰਾਜ ਜੀ ਨੇ ਉਚੀ ਆਵਾਜ਼ ਵਿਚ ਕਿਹਾ, "ਭਾਈ ਸਾਹਿਬ! 'ਹੀਰਿਆ'! ਅਸੀਂ ਤੇਰਾ ਇੰਤਜ਼ਾਰ ਕਰ ਰਹੇ ਹਾਂ, ਆਪਣੀ ਅਮਾਨਤ ਸਾਂਭ ਲੈ ਪ੍ਰੇਮੀਆ!" ਇਨ੍ਹਾਂ ਦੇ ਪਿਤਾ ਜੀ ਨੂੰ ਐਨਾ ਵੈਰਾਗ ਆਇਆ, ਉਚੀ ਉਚੀ ਰੋਣ ਲੱਗ ਪਏ, ਕਹਿਣ ਲੱਗੇ, ਮਹਾਂਪੁਰਖੋ! ਮੈਂ ਇਸ ਪਦਵੀ ਦੇ ਲਾਇਕ ਨਹੀਂ ਹਾਂ। ਸੰਤ ਮਹਾਰਾਜ ਕਹਿਣ ਲੱਗੇ, ਗੁਰਮੁਖਾ! ਤੇਰੇ ਸੀਸ ਤੋਂ ਕਲਗੀਧਰ ਪਾਤਸ਼ਾਹ ਜੀ ਨੇ ਸੇਵਾ ਲੈਣੀ ਹੈ, ਗੁਰੂ ਮਹਾਰਾਜ ਆਪ ਹੀ ਨਿਭਾਉਣਗੇ, ਤੇਰੇ ਸੀਸ ਤੇ ਹਮੇਸ਼ਾ ਉਹਨਾਂ ਦਾ ਮੇਹਰ ਭਰਿਆ ਹੱਥ ਰਹੇਗਾ। ਉਨ੍ਹਾਂ ਨੇ ਸਾਰੀ ਜਿੰਦਗੀ ਇਹ ਸੇਵਾ ਨਿਭਾਈ ਤੇ ਫੇਰ ਉਹ ਆਪਣੇ ਛੋਟੇ ਭਰਾ ਨੂੰ ਸੌਂਪ ਗਏ। ਦੇਸ਼ ਦੀ ਆਜਾਦੀ ਦੀ ਲੜਾਈ ਵਿਚ ਅਕਾਲੀ ਮੋਰਚਿਆਂ ਵਿਚ ਉਹ ਸਿੰਘਾਂ ਦੇ ਜਥੇ ਲਿਜਾਂਦੇ ਰਹੇ।

ਇਨ੍ਹਾਂ ਦੇ ਦਾਦਾ ਜੀ ਸਰਦਾਰ ਦਿਆਲ ਸਿੰਘ ਜੀ ਦਾ ਸਾਰਾ ਪਰਿਵਾਰ ਹੀ ਸੇਵਾ ਕਰਨ ਹਿਤ ਪਹਿਲੇ ਨੰਬਰ ਤੇ ਸੀ। ਘਰ ਨੂੰ ਤਾਲਾ ਲਾ ਦੇਣਾ ਤੇ ਸਾਰੇ ਪਰਿਵਾਰ ਨੇ ਗੁਰੂ ਘਰ ਜਾ ਕੇ ਸੇਵਾ ਕਰਨੀ ਅਤੇ ਕਰਵਾਉਣੀ। ਜਦੋਂ ਸਮਾਗਮ ਪੂਰਾ ਹੋ ਜਾਣਾ ਤਾਂ ਸਾਰਿਆਂ ਤੋਂ ਬਾਅਦ ਵਿਚ ਘਰ ਨੂੰ ਆਉਂਦੇ ਸੀ ਅਤੇ ਘਰ ਦਾ ਕੰਮ ਵੀ ਬਹੁਤ ਕਰਿਆ ਕਰਦੇ ਸੀ। ਇਨ੍ਹਾਂ ਦੇ ਪਿਤਾ ਕਰਤਾਰ ਸਿੰਘ ਤੇ ਮਾਤਾ ਇੰਦ ਕੌਰ ਜੀ ਹਮੇਸ਼ਾ ਸਿਖਿਆ ਦਿੰਦੇ ਰਹਿੰਦੇ ਸੀ ਕਿ ਘਰ ਵਿਚ ਕੋਈ ਕਿਸੇ ਦਾ ਪੈਸਾ ਜਾਂ ਪਰਾਈ ਵਸਤੂ ਆ ਜਾਵੇ ਤਾਂ ਘਰ ਦੀ ਬਰਕਤ ਜਾਂਦੀ ਰਹਿੰਦੀ ਹੈ ਅਤੇ ਘਰ ਦੇ ਭਾਗ ਉਡਾ ਦਿੰਦੀ ਹੈ। ਜੇਕਰ ਕਿਤੇ ਕਿਸੇ ਨਿਆਣੇ ਨੂੰ ਰਸਤੇ ਵਿਚੋਂ ਜਾਂ ਹੋਰ ਕਿਤੋਂ ਕੋਈ ਪੈਸਾ ਲੱਭ ਜਾਣਾ ਤਾਂ ਸਾਰੇ ਪਰਿਵਾਰ ਦੀ ਇਹ ਮਰਯਾਦਾ ਸੀ ਕਿ ਬੱਚੇ ਦੇ ਨਾਲ ਜਾਣਾ ਕਿ ਕਿਥੋਂ ਲੱਭਿਆ ਹੈ ਤੇ ਜੇਕਰ ਕੋਈ ਪੁਛਦਾ ਪੁਛਾਂਦਾ ਆ ਗਿਆ, ਉਸ ਨੂੰ ਦੇ ਦੇਣਾ, ਨਹੀਂ ਤਾਂ ਗੁਰਦੁਆਰਾ ਸਾਹਿਬ ਜਾ ਕੇ ਗੁਰੂ ਚਰਨਾਂ ਵਿਚ ਮੱਥਾ ਟੇਕ ਦਿੰਦੇ ਸੀ। ਧਰਮ ਦੇ ਕੰਮ ਕਰਨ, ਤੇ ਸੰਤੋਖ ਨਾਲ ਰਹਿਣ ਵਰਤਣ ਦੀ ਸਿਖਿਆ ਬੱਚਿਆਂ ਵਿਚ ਕੁਟ ਕੁਟ ਕੇ ਭਰੀ ਹੋਈ ਸੀ। ਇਸੇ ਕਰਕੇ ਆਪ (ਸੰਤ ਵਰਿਆਮ ਸਿੰਘ ਜੀ) ਅਤੇ ਇਨ੍ਹਾਂ ਦੀ ਸੁਪਤਨੀ ਬੀਬੀ ਰਣਜੀਤ ਕੌਰ ਸੰਸਾਰ ਲਈ ਚਾਨਣ ਮੁਨਾਰਾ ਬਣੀ ਹੋਈ ਸੀ। ਪ੍ਰਸ਼ਾਦਾ ਘਰ ਵਿਚ ਆਪ ਬਣਾ ਕੇ ਛਕਦੇ ਤੇ ਸੁਚਾ ਤੇ ਸੱਚਾ ਵਿਹਾਰ ਸੀ। ਕੇਵਲ ਆਪਣੀ ਕਮਾਈ ਵਿਚੋਂ ਹੀ ਰੁਖਾ ਮਿਸਾ ਖਾ ਕੇ ਗੁਜਾਰਾ ਕਰਨਾ ਹੈ, ਇਹ ਸਿਖਿਆ ਮਾਤਾ ਪਿਤਾ ਪਾਸੋਂ ਮਿਲੀ ਹੋਈ ਸੀ। ਇਹਨਾਂ ਦੇ ਪਿਤਾ ਜੀ ਤਾਂ ਇੰਨੇ ਅਸੂਲ ਦੇ ਪੱਕੇ ਸੀ ਕਿ ਬੱਚਿਆਂ ਨੂੰ ਮਨ੍ਹਾ ਕੀਤਾ ਹੋਇਆ ਸੀ ਕਿ ਕਿਸੇ ਦੇ ਖੇਤ ਵਿਚੋਂ ਗੰਨਾ ਜਾਂ ਛੱਲੀ ਨਹੀਂ ਤੋੜਨੀ। ਕਣਕ ਵੱਢਣ ਲੱਗੇ ਇਥੋਂ ਤਕ ਖਿਆਲ ਰੱਖਦੇ ਸੀ ਕਿ ਨਾਲ ਵਾਲੇ ਖੇਤ ਦੀ ਕੋਈ ਬੱਲੀ ਵੀ ਸਾਡੀਆਂ ਭਰੀਆਂ ਵਿਚ ਨਾ ਰਲ ਜਾਵੇ। ਘਰ ਵਿਚ ਬੀਬੀਆਂ ਨੂੰ ਹਦਾਇਤ ਸੀ ਕਿ ਕਿਸੇ ਦੇ ਖੇਤ ਵਿਚੋਂ ਸਾਗ ਵਗੈਰਾ ਨਹੀਂ ਤੋੜਨਾ, ਸਿਰਫ ਆਪਣੇ ਖੇਤਾਂ ਵਿਚੋਂ ਹੀ ਲਿਆਉਣਾ ਹੈ। ਇਨ੍ਹਾਂ ਦੇ ਮਾਤਾ ਜੀ ਕੋਰੇ ਅਨਪੜ੍ਹ ਸਨ ਪਰ ਇਕ ਇਕ ਤੁਕ ਯਾਦ ਕਰਦੇ ਰਹਿੰਦੇ ਸੀ, ਜਪੁਜੀ ਸਾਹਿਬ, ਰਹਿਰਾਸ ਤੇ ਸੋਹਿਲਾ ਕੰਠ ਕਰ ਲਏ ਸਨ। ਜਦੋਂ ਇਨ੍ਹਾਂ ਦੇ ਭੈਣ ਜੀ ਤੇ ਇਨ੍ਹਾਂ ਦੋਵਾਂ ਨੇ ਕੀਰਤਨ ਕਰਨਾ ਤਾਂ ਮਗਰ ਸ਼ਬਦ ਬੋਲਦੇ ਰਹਿੰਦੇ ਸੀ ਤੇ ਕੰਠ ਕਰਦੇ ਰਹਿੰਦੇ ਸੀ। ਇਸ ਤਰ੍ਹਾਂ ਨਾਲ ਬਾਣੀ ਯਾਦ ਕਰ ਲੈਂਦੇ ਸੀ। ਘਰ ਦਾ ਕੋਈ ਕੰਮ ਕਰਦੇ ਨਾਲ ਗੁਰਬਾਣੀ ਦੀਆਂ ਧੁਨਾਂ ਨਾਲ ਘਰ ਦੇ ਵਾਤਾਵਰਣ ਨੂੰ ਸਵੱਛ ਬਣਾਈ ਰੱਖਦੇ ਸਨ। ਭਾਵੇਂ ਅੰਮ੍ਰਿਤ ਵੇਲੇ ਦੁਧ ਰਿੜਕਣਾ ਹੋਵੇ ਜਾਂ ਤ੍ਰਿਜਣਾਂ ਵਿਚ ਕਤਾਈ ਦਾ ਕੰਮ ਹੋਵੇ। ਇਸੇ ਤਰ੍ਹਾਂ ਇਨ੍ਹਾਂ ਦੇ ਪਿਤਾ ਜੀ, ਖੂਹ ਚਲਾਂਦੇ, ਹਲ ਚਲਾਂਦੇ, ਕਾਰੋਬਾਰ ਕਰਦੇ ਗੁਰਬਾਣੀ ਦੀਆਂ ਤੁਕਾਂ ਦਾ ਗਾਇਨ ਕਰਦੇ ਰਹਿੰਦੇ ਸਨ। ਆਸਾ ਦੀ ਵਾਰ ਤੇ ਹੋਰ ਬਾਣੀਆਂ ਇਹਨਾਂ ਨੂੰ ਜੁਬਾਨੀ ਯਾਦ ਸਨ।

ਇਸ ਤਰ੍ਹਾਂ ਨਾਲ ਹੀ ਇਨ੍ਹਾਂ ਦੀ ਧਰਮ ਸੁਪਤਨੀ ਬੀਬੀ ਰਣਜੀਤ ਕੌਰ ਜੀ ਦੇ ਮਾਤਾ ਪਿਤਾ ਵੀ ਬਹੁਤ ਧਰਮੀ ਤੇ ਸੰਤੋਖੀ ਸਨ ਅਤੇ ਗੁਰਸਿਖੀ ਵਿਚ ਪੂਰੇ ਨਿਪੁੰਨ ਗੁਰਮੁਖ ਪਿਆਰੇ ਸਨ। ਮਾਤਾ ਦਾ ਨਾਮ ਹਰਨਾਮ ਕੌਰ ਸੀ, ਇਨ੍ਹਾਂ ਦਾ ਪਿੰਡ ਦਾਉਦਪੁਰ, ਜਿਲਾ ਲੁਧਿਆਣਾ ਵਿਖੇ ਖੰਨੇ ਦੇ ਨਜਦੀਕ ਪੈਂਦਾ ਹੈ। ਮਾਤਾ ਹਰਨਾਮ ਕੌਰ ਬਹੁਤ ਬਾਣੀ ਪੜ੍ਹਦੇ ਹੁੰਦੇ ਸਨ ਤੇ ਜੇ ਬਜ਼ਾਰੋਂ ਕਿਸੇ ਪਾਸੋਂ ਕੋਈ ਚੀਜ਼ ਲੈਣੀ ਤੇ ਜੇ ਉਸ ਨੇ ਘੱਟ ਮੁਲ ਦੱਸਣਾ ਤਾਂ ਉਸ ਨੂੰ ਕਹਿਣਾ ਕਿ ਭਾਈ ਤੂੰ ਘੱਟ ਪੈਸਿਆਂ ਵਿਚ ਕਿਵੇਂ ਗੁਜ਼ਾਰਾ ਕਰੇਂਗਾ? ਤੂੰ ਆਪਣਾ ਟੱਬਰ ਕਿਵੇਂ ਪਾਲੇਂਗਾ? ਦਇਆ ਵਾਲਾ ਤੇ ਦਾਨੀ ਸੁਭਾਅ ਸੀ। ਇਸ ਤਰ੍ਹਾਂ ਦਾ ਸੁਭਾਅ ਬੀਬੀ ਰਣਜੀਤ ਕੌਰ ਜੀ ਦੇ ਪਿਤਾ ਬਾਬਾ ਹੀਰਾ ਸਿੰਘ ਜੀ ਦਾ ਸੀ ਜੋ ਕਿ ਪੂਰਨ ਕਰਨੀ ਕਮਾਈ ਵਾਲੇ ਗੁਰਸਿਖ ਸਨ। ਉਹ ਵੀ ਦਾਨੀ, ਦਇਆਵਾਨ, ਨਾਮ ਦੇ ਰਸੀਏ, ਉਚੀ ਆਤਮਕ ਅਵਸਥਾ ਦੇ ਮਾਲਕ ਸਨ। ਬਾਬਾ ਹੀਰਾ ਸਿੰਘ ਜੀ ਦੀ ਉਚੀ ਅਵਸਥਾ ਬਾਰੇ ਬਾਬਾ ਜੀ ਤੇ ਬੀਜੀ (ਮਾਤਾ ਰਣਜੀਤ ਕੌਰ ਜੀ) ਬਚਨ ਕਰਿਆ ਕਰਦੇ ਸਨ ਕਿ ਉਨ੍ਹਾਂ ਦਾ ਸਾਦਾ ਲਿਬਾਸ ਹੁੰਦਾ ਸੀ, ਰਹਿਤ ਮਰਯਾਦਾ ਵਿਚ ਪੂਰੇ ਸਨ ਅਤੇ ਬੰਦਗੀ ਬਹੁਤ ਕਰਦੇ ਸਨ ਅਤੇ ਬੰਦਗੀ ਕਰਨ ਵਾਲਿਆਂ ਨਾਲ ਉਨ੍ਹਾਂ ਦਾ ਉਠਣ ਬੈਠਣ ਸੀ ਤੇ ਉਨ੍ਹਾਂ ਨਾਲ ਹੀ ਪਿਆਰ ਸੀ ਅਤੇ ਤਿਆਗੀ ਬਹੁਤ ਸਨ। ਜਦੋਂ ਆਪ ਲਾਹੌਰ ਸਰਵਿਸ ਕਰਦੇ ਸੀ, ਕੋਈ ਵੀ ਚੀਜ਼ ਉਨ੍ਹਾਂ ਤੋਂ ਕੋਈ ਮੰਗ ਲਵੇ, ਉਹੀ ਦੇ ਦਿੰਦੇ ਸੀ। ਜਦੋਂ ਆਪ ਪਿੰਡ ਰਹਿੰਦੇ ਸੀ ਤਾਂ ਪਿੰਡ ਦੇ ਲੋਕੀ ਖੜ੍ਹ ਖੜ੍ਹ ਕੇ ਦੇਖਿਆ ਕਰਦੇ ਸੀ ਕਿ ਦੇਖੋ ਭਾਈ ਹੀਰਾ ਸਿੰਘ ਪੱਠੇ ਲੈ ਕੇ ਆ ਰਿਹੈ, ਉਸ ਦੀ ਪੰਡ ਵੇਖਣੀ ਹੈ। ਲੋਕੀਂ ਆਪਸ ਵਿਚ ਗੱਲਾਂ ਕਰਦੇ ਹੁੰਦੇ ਸੀ ਕਿ ਉਸ ਦੇ ਸਿਰ ਤੋਂ ਇਕ ਗਿੱਠ ਉਚੀ ਹੁੰਦੀ ਹੈ। ਇਕ ਵੇਰਾਂ ਦੀ ਗੱਲ ਹੈ ਕਿ ਉਹ ਤੁਰੇ ਜਾ ਰਹੇ ਸੀ ਤੇ ਘਰਾਂ ਦੇ ਵਿਚੋਂ ਹੀ ਜੋ ਉਨ੍ਹਾਂ ਦੀ ਚਾਚੀ ਲੱਗਦੀ ਸੀ, ਕਹਿਣ ਲੱਗੀ ਕਿ ਵੇ ਹੀਰਾ ਸਿੰਘ! ਮੈਂ ਸੁਣਿਐ ਤੂੰ ਹੱਥ ਲਾ ਕੇ ਸਾਰਿਆਂ ਦਾ ਨਾਮ ਚਲਾ ਦਿੰਦਾ ਹੈਂ। ਮੇਰੇ ਤੇ ਵੀ ਕਿਰਪਾ ਕਰ ਮੇਰੇ ਸਿਰ ਤੇ ਵੀ

ਹੱਥ ਰੱਖ ਦੇ। ਉਹ ਅੰਦਰ ਆ ਗਏ ਤੇ ਸਹਿਜ ਸੁਭਾਅ ਉਸ ਦੇ ਸਿਰ ਤੇ ਹੱਥ ਰੱਖ ਦਿਤਾ ਤੇ ਉਸ ਦੀ ਸਮਾਧੀ ਲੱਗ ਗਈ ਤੇ ਉਸ ਦੇ ਸਾਰੇ ਘਰ ਦੇ ਹੈਰਾਨ ਹੋਣ ਲੱਗੇ। ਉਨ੍ਹਾਂ ਦਾ ਲੜਕਾ ਬਾਬਾ ਹੀਰਾ ਸਿੰਘ ਪਾਸ ਪਹੁੰਚਿਆ ਤੇ ਕਹਿਣ ਲੱਗਾ, ਵੀਰ ਜੀ! ਬੇਬੇ ਤਾਂ ਅੱਖਾਂ ਮੀਚੀਂ ਬੈਠੀ ਹੈ, ਕਿਸੇ ਨਾਲ ਬੋਲਦੀ ਹੀ ਨਹੀਂ। ਉਹ ਕਹਿਣ ਲੱਗੇ, ਉਹ ਸਮਾਧੀ ਵਿਚ ਹੈ, ਉਸ ਦੀ ਸਮਾਧੀ ਅੱਠ ਪਹਿਰ ਬਾਅਦ ਖੁਲ੍ਹੇਗੀ, ਫਿਕਰ ਨਾ ਕਰੋ, ਉਸ ਨੇ ਚੜ੍ਹਾਈ ਨਹੀਂ ਕੀਤੀ।

ਉਨ੍ਹਾਂ ਦੀ ਇਕ ਹੋਰ ਹੱਡ ਬੀਤੀ ਬੀਜੀ (ਮਾਤਾ ਰਣਜੀਤ ਕੌਰ ਜੀ) ਨੇ ਬਿਆਨ ਕੀਤੀ ਸੀ ਕਿ ਇਕ ਵੇਰਾਂ ਦਾ ਜ਼ਿਕਰ ਹੈ ਕਿ ਪਿਤਾ ਜੀ ਉਪਰ ਚੁਬਾਰੇ ਵਿਚ ਬੈਠ ਗਏ ਤੇ ਸਾਨੂੰ ਸਾਰਿਆਂ ਨੂੰ ਕਿਹਾ ਕਿ ਜੇ ਕੋਈ ਮੈਨੂੰ ਮਿਲਣ ਵਾਸਤੇ ਆਵੇ, ਕਹਿ ਦਿਓ ਕਿ ਉਨ੍ਹਾਂ ਨੇ ਅੱਜ ਕਿਸੇ ਨੂੰ ਵੀ ਮਿਲਣ ਦੀ ਮਨਾਹੀ ਕੀਤੀ ਹੋਈ ਹੈ ਤੇ ਉਸ ਨੂੰ ਵਾਪਸ ਭੇਜ ਦਿਓ। ਕੀ ਹੋਇਆ ਕਿ ਇਕ ਸੂਟ ਬੂਟ ਪਾਈ ਚੰਗੀ ਸ਼ਖਸੀਅਤ ਵਾਲਾ ਸਰਦਾਰ, ਜਿਸ ਦੀ ਉਮਰ ਕੋਈ 35-40 ਸਾਲ ਦੀ ਹੋਵੇਗੀ, ਉਸ ਨੇ ਆ ਬੂਹਾ ਖੜਕਾਇਆ ਕਿ ਮੈਂ ਉਨ੍ਹਾਂ ਨੂੰ ਮਿਲਣਾ ਹੈ, ਦਰਸ਼ਨ ਕਰਨੇ ਹਨ। ਘਰਦਿਆਂ ਨੇ ਦੱਸ ਦਿਤਾ ਕਿ ਉਹਨਾਂ ਨੇ ਮਿਲਣ ਵਾਸਤੇ ਮਨ੍ਹਾ ਕੀਤਾ ਹੋਇਐ। ਉਹ ਕਹਿਣ ਲੱਗਿਆ ਕਿ ਕਿਸੇ ਹੋਰ ਵਾਸਤੇ ਇਹ ਹੁਕਮ ਹੋਵੇਗਾ, ਮੈਂ ਤਾਂ ਬੰਬਈ ਤੋਂ ਆਇਆ ਹਾਂ ਤੇ ਮੈਂ ਵਾਪਸ ਜਾਣਾ ਹੈ। ਘਰ ਵਾਲਿਆਂ ਨੇ ਚੁਬਾਰੇ ਵੱਲ ਇਸ਼ਾਰਾ ਕੀਤਾ ਕਿ ਉਪਰ ਹਨ। ਬੱਚਿਆਂ ਨੇ ਦਰਵਾਜ਼ਾ ਖਟ ਖਟਾਇਆ ਤੇ ਉਹਨਾਂ ਨੇ ਖੋਲ੍ਹ ਦਿਤਾ। ਜਿਸ ਵੇਲੇ ਉਹ ਸਰਦਾਰ ਜੀ ਅੰਦਰ ਵੜ ਕੇ ਹਾਲੇ ਉਨਾਂ ਦੇ ਚਰਨਾਂ ਤੇ ਮੱਥਾ ਟੇਕਣ ਹੀ ਲੱਗਾ ਸੀ ਤਾਂ ਉਨ੍ਹਾਂ ਨੇ ਕੜਕ ਕੇ ਕਿਹਾ ਕਿ ਦੁਸ਼ਟਾ ਇਥੋਂ ਚਲਿਆ ਜਾਹ, ਇਹ ਹੱਥ ਮੈਨੂੰ ਨਾ ਲਗਾਵੀਂ। ਪਹਿਲਾਂ ਇਹ ਦੱਸ ਕਿ ਉਥੇ ਕੀ ਕਰਤੂਤਾਂ ਕਰਦਾ ਰਿਹਾ ਹੈਂ? ਉਹ ਪਾਣੀ ਪਾਣੀ ਹੋ ਗਿਆ ਤੇ ਨੇਤਰ ਹੇਠਾਂ ਕਰ ਲਏ। ਆਪ ਜੀ ਕਹਿਣ ਲੱਗੇ ਕਿ ਜੇਕਰ ਇਕ ਮੇਰੇ ਵਰਗਾ ਮਾਮੂਲੀ ਜਿਹਾ ਸਿਖ ਤੇਰੀ ਕਰਤੂਤ ਦੇਖ ਸਕਦਾ ਹੈ ਤਾਂ ਤੂੰ ਕੀ ਸਮਝਦਾ ਹੈਂ ਕਿ ਕਲਗੀਧਰ ਦਸ਼ਮੇਸ਼ ਪਿਤਾ ਤੈਨੂੰ ਨਹੀਂ ਸੀ ਦੇਖ ਰਹੇ? ਉਨ੍ਹਾਂ ਦੇ ਸਿਖੀ ਸਰੂਪ ਵਿਚ ਉਸ ਥਾਂ ਤੇ ਕਿਉਂ ਗਿਆ ਜਿਥੋਂ ਸਿਧੇ ਨਰਕਾਂ ਦੇ ਟਿਕਟ ਮਿਲਦੇ ਹਨ?

***ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ॥***
***ਪੰਨਾ - 642***

ਸੋ ਉਹ ਇਸ ਤਰ੍ਹਾਂ ਦੇ ਸਰਬੱਗ ਤੇ ਪੂਰਨ ਮਹਾਤਮਾ ਸਨ। ਉਨ੍ਹਾਂ ਦੀ ਇਕ ਹੋਰ ਕਥਾ ਬਾਰੇ ਬਾਬਾ ਜੀ ਨੇ ਸੰਗਤ ਵਿਚ ਕਈ ਵਾਰ ਦੱਸਿਆ ਤੇ ਬੀਜੀ ਵੀ ਦੱਸਿਆ ਕਰਦੇ ਹਨ ਕਿ ਇਕ ਨਾਮਧਾਰੀ ਮਹਾਂਪੁਰਸ਼ ਬਾਬਾ ਕਿਸ਼ਨ ਸਿੰਘ ਜੀ ਲੋਹਗੜ੍ਹੀਏ ਨਾਲ ਉਹਨਾਂ ਦਾ ਬਹੁਤ ਪਿਆਰ ਸੀ ਤੇ ਉਨ੍ਹਾਂ ਕੋਲ ਕਈ ਕਈ ਮਹੀਨੇ ਰਹਿ ਕੇ ਜਾਇਆ ਕਰਦੇ ਸਨ। ਜਦੋਂ ਬਾਬਾ ਹੀਰਾ ਸਿੰਘ ਜੀ ਦਾ ਆਖਰੀ ਸਮਾਂ ਆਇਆ ਤੇ ਇਨ੍ਹਾਂ ਨੇ ਪਰਿਵਾਰ ਨੂੰ ਦੱਸ ਦਿਤਾ ਕਿ ਅਸੀਂ ਫਲਾਣੇ ਦਿਨ ਫਲਾਣੇ ਸਮੇਂ ਸਰੀਰ ਛੱਡਣਾ ਹੈ ਪਰ ਬਾਬਾ ਲੋਹਗੜ੍ਹੀਆ ਜੀ ਨੂੰ ਮਿਲਣਾ ਸੀ। ਅਜੇ ਥੋੜ੍ਹਾ ਸਮਾਂ ਹੀ ਹੋਇਆ ਹੋਵੇਗਾ ਕਿ ਉਨ੍ਹਾਂ ਨੇ ਜ਼ਿਕਰ ਕੀਤਾ ਸੀ, ਤਾਂ ਕੀ ਦੇਖਦੇ ਹਨ ਕਿ ਬਾਬਾ ਲੋਹਗੜ੍ਹੀਆ, ਜਿਨ੍ਹਾਂ ਦਾ ਨਾਮ ਕਿਸ਼ਨ ਸਿੰਘ ਸੀ, ਚੁਬਾਰੇ ਵੱਲ ਨੂੰ ਪੌੜੀਆਂ ਚੜ੍ਹਦੇ ਆ ਰਹੇ ਹਨ ਤੇ ਇਨ੍ਹਾਂ ਪਾਸ ਪਹੁੰਚ ਗਏ। ਪਰਸਪਰ ਪਿਆਰ ਦੀ ਮਿਲਣੀ ਹੋਈ ਤੇ ਬਾਬਾ ਹੀਰਾ ਸਿੰਘ ਜੀ ਨੇ ਕਿਹਾ ਕਿ ਬਾਬਾ ਜੀ ਬੜੀ ਦੇਰ ਲਾ ਦਿਤੀ ਆਉਣ ਵਿਚ। ਉਹ ਕਹਿਣ ਲੱਗੇ ਕਿ ਤੁਸੀਂ ਹੁਣੇ ਤਾਂ ਯਾਦ ਕੀਤਾ ਹੈ। ਬਾਬਾ ਹੀਰਾ ਸਿੰਘ ਜੀ ਨੇ ਪੁਛਿਆ, ਤੁਸੀਂ ਉਸ ਵੇਲੇ ਕਿਥੇ ਸੀ, ਕਹਿਣ ਲੱਗੇ ਕਿ ਮੈਂ ਲਾਲਾਮੂਸਾ (ਰਾਵਲਪਿੰਡੀ) ਸੀ ਜੋ ਲਾਹੌਰ ਤੋਂ ਕੋਈ 30-40 ਕੋਹ ਦੀ ਵਿਥ ਤੇ ਹੈ। ਤੁਸੀਂ ਯਾਦ ਕੀਤਾ, ਮੈਂ ਝਟ ਆ ਗਿਆ। ਸੋ ਉਨ੍ਹਾਂ ਨੂੰ ਮਿਲਣ ਵਾਲੇ ਵੀ ਐਸੇ ਹੀ ਨਾਮ ਦੇ ਰਸੀਏ ਤੇ ਕਰਨੀ ਕਮਾਈ ਵਾਲੇ ਸਨ ਜੋ ਸ਼ਬਦ ਦੀ ਸਵਾਰੀ ਕਰਕੇ ਝੱਟ ਪਹੁੰਚ ਗਏ।

ਇਸ ਤਰ੍ਹਾਂ ਨਾਲ ਦੋਵੇਂ ਪਰਿਵਾਰ ਇਕ ਦੂਜੇ ਵਰਗੇ ਗੁਰਸਿਖੀ ਅਤੇ ਨਾਮ, ਸੇਵਾ ਸਿਮਰਨ ਵਾਲੇ ਸਨ, ਸਤੀ ਸੰਤੋਖੀ ਤੇ ਮਰਯਾਦਾ ਵਿਚ ਰਹਿਣ ਵਾਲੇ ਸਨ। ਜਦੋਂ ਕੋਈ ਘਟਨਾ ਵਾਪਰਨੀ ਹੁੰਦੀ ਹੈ ਤਾਂ ਦੋਵੇਂ ਅਣਜਾਣੇ ਸਹਿਜ ਸੁਭਾਅ ਕਿਸੇ ਵਿਧੀ ਜਾਂ ਕਿਸੇ ਕਾਰਨ ਕਰਕੇ ਆਪਸ ਵਿਚ ਮਿਲ ਪੈਂਦੇ ਹਨ। ਜਿਵੇਂ ਉਪਰ ਦੱਸਿਆ ਹੈ ਬਾਬਾ ਹੀਰਾ ਸਿੰਘ ਜੀ ਪੂਰਨ ਗੁਰਸਿਖ ਸੀ, ਵਿਹਲੇ ਸਮੇਂ ਵਿਚ ਬਾਣੀ ਪੜ੍ਹਨੀ ਪੜ੍ਹਾਉਣੀ ਇਨ੍ਹਾਂ ਦੇ ਸੁਭਾਅ ਵਿਚ ਸੀ, ਸ੍ਰੀ ਗੁਰੂ ਗਰੰਥ ਸਾਹਿਬ ਦੇ ਅਖੰਡਪਾਠ ਬਗੈਰ ਕਿਸੇ ਮੋਖ ਤੋਂ ਸੇਵਾ ਦੇ ਤੌਰ ਤੇ ਕਰਦੇ ਸਨ, ਇਸ ਨਾਲ ਨਿਰਬਾਹ ਨਹੀਂ ਸੀ ਕਰਦੇ। ਨਿਰਬਾਹ ਵਾਸਤੇ ਹੱਥੀਂ ਕਿਰਤ ਤੇ ਹੋਰ ਕੰਮ ਕਰਦੇ ਸਨ।

ਇਕ ਘਟਨਾ ਬਾਬਾ ਜੀ ਦੇ ਇਸ ਜਨਮ ਵਿਚ ਸਰੀਰ ਧਾਰਨ ਕਰਨ ਤੋਂ ਕੋਈ ਪੰਜ ਸਾਲ ਪਹਿਲਾਂ ਦੀ ਹੈ ਜਦੋਂ ਕਿ ਇਨ੍ਹਾਂ ਦੇ ਪਿਤਾ ਜੀ ਜਥੇਦਾਰ ਕਰਤਾਰ ਸਿੰਘ ਜੀ ਨੇ ਪਿੰਡ ਧਮੋਟ ਆਪਣੇ ਗ੍ਰਹਿ ਵਿਖੇ ਅਖੰਡ ਪਾਠ ਕਰਵਾਇਆ ਸੀ ਅਤੇ ਇਸ ਅਖੰਡ ਪਾਠ ਵਿਚ ਬਾਬਾ ਹੀਰਾ ਸਿੰਘ ਜੀ ਵੀ ਪਾਠੀ ਸਿੰਘਾਂ ਨਾਲ ਗੁਰੂ ਗਰੰਥ ਸਾਹਿਬ ਦੀ ਰੌਲ ਵਿਚ ਹਿਸਾ ਲੈਂਦੇ ਅਤੇ ਤਿੰਨ ਦਿਨ ਲਈ ਧਮੋਟ ਹੀ ਇਨ੍ਹਾਂ ਦੇ ਗ੍ਰਹਿ ਵਿਖੇ ਰਹੇ ਸਨ। ਅਖੰਡ ਪਾਠ ਦੇ ਭੋਗ ਪੈਣ ਉਪਰੰਤ ਸਹਿਜ ਸੁਭਾਅ ਹੀ ਜਥੇਦਾਰ ਕਰਤਾਰ ਸਿੰਘ ਜੀ ਨਾਲ ਬਚਨ ਬਿਲਾਸ ਹੋਏ। ਜਿਸ ਤਰ੍ਹਾਂ ਕਿ ਪਹਿਲਾਂ ਵੀ ਜ਼ਿਕਰ ਕਰ ਆਏ ਹਾਂ ਕਿ ਬਾਬਾ ਹੀਰਾ ਸਿੰਘ ਜੀ ਅਗੰਮੀ ਅਵਸਥਾਵਾਂ ਦੀ ਸੂਝ ਬੂਝ ਰੱਖਣ ਵਾਲੇ ਛੁਪੀ ਹੋਈ ਹਸਤੀ ਅੰਤਰਜਾਮੀ ਮਹਾਤਮਾ ਸਨ ਜੋ ਕਦੀ ਕਿਸੇ ਨੂੰ ਜਣਾਉਂਦੇ ਨਹੀਂ ਸਨ, ਸਹਿਜ ਸੁਭਾਅ ਹੀ ਹੋਵੇ ਤਾਂ ਹੋਵੇ। ਅਜਰ ਨੂੰ ਜਰ ਕੇ ਹੀ ਰੱਖਦੇ ਸਨ। ਗਲਬਾਤ ਕਰਦਿਆਂ ਇਨ੍ਹਾਂ ਨੇ ਦੱਸਿਆ ਕਿ ਜਥੇਦਾਰ ਸਾਹਿਬ! ਅੱਜ ਤੋਂ ਪੰਜ ਸਾਲ ਬਾਅਦ ਤੁਹਾਡੇ ਘਰ ਇਕ ਭੁਝੰਗੀ ਨੇ ਜਨਮ ਲੈਣਾ ਹੈ ਅਤੇ ਸਾਡੇ ਗ੍ਰਹਿ ਵਿਖੇ ਇਕ ਕੰਨਿਆਂ ਪੈਦਾ ਹੋਵੇਗੀ। ਇਨ੍ਹਾਂ ਦੋਵਾਂ ਆਤਮਾਵਾਂ ਦਾ ਆਪਸੀ ਵਿਆਹ ਦਾ ਸੰਯੋਗ ਹੈ। ਇਸ ਭਵਿੱਖਤ ਬਚਨ ਨੂੰ ਸੁਣ ਕੇ ਸਭ ਦੰਗ ਰਹਿ ਗਏ ਕਿ ਇਕ ਸਾਧਾਰਨ ਗੁਰਸਿਖ ਦੀ ਐਨੀ ਉਚੀ ਅਵਸਥਾ ਵੀ ਹੋ ਸਕਦੀ ਹੈ ਜਿਸ ਦੇ ਸਾਮ੍ਹਣੇ ਭੂਤ ਤੇ ਭਵਿਖਤ ਦੀਆਂ ਘਟਨਾਵਾਂ ਸਾਮ੍ਹਣੇ ਆ ਕੇ ਖਲੋ ਜਾਂਦੀਆਂ ਹਨ। ਇਹ ਸਾਰੀ ਨਾਮ ਦੀ ਬਰਕਤ ਹੈ, ਸਿਮਰਨ ਦੀ ਬਰਕਤ ਹੈ, ਕਰਨੀ ਕਮਾਈ ਤੇ

ਘਾਲਣਾ ਦਾ ਸਦਕਾ ਹੈ ਕਿਉਂਕਿ ਗੁਰਬਾਨੀ ਵਿਚ ਫੁਰਮਾਨ ਹੈ –

***ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ॥***
***ਪੰਨਾ – 650***

ਸਾਰੇ ਹੈਰਾਨ ਹੋਈ ਜਾਂਦੇ ਹਨ ਤੇ ਕਹਿੰਦੇ ਹਨ ਕਿ ਦੇਖੋ, ਗੁਰਮੁਖ ਕਿੰਨਾ ਭੰਡਾਰਾ ਛੁਪਾਈ ਬੈਠੇ ਹਨ ਜਿਸ ਬਾਰੇ ਬਹੁਤ ਘੱਟ ਲੋਕਾਂ ਨੂੰ ਪਤਾ ਹੈ।

ਇਸ ਸੁਭਾਗ ਜੋੜੀ ਦੇ ਧੁਰੋਂ ਸੰਜੋਗ ਦੇ ਬਚਨ ਬਾਬਾ ਹੀਰਾ ਸਿੰਘ ਜੀ ਨੇ ਪਹਿਲਾਂ ਕਰ ਦਿੱਤੇ ਸੀ। ਇਹ ਪਰਤੱਖ ਰੂਪ ਵਿਚ ਸਾਮ੍ਹਣੇ ਆਏ ਤੇ ਸੱਤ ਹੋਏ। ਸੋ ਇਸੇ ਭਵਿੱਖ ਬਾਣੀ ਦੀ ਪ੍ਰੋੜਤਾ ਸੰਤ ਮਹਾਰਾਜ ਰਾੜੇ ਸਾਹਿਬ ਵਾਲਿਆਂ ਨੇ ਕੀਤੀ ਸੀ ਜਦੋਂ ਬਾਬਾ ਜੀ ਗ੍ਰਿਹਸਤ ਜੀਵਨ ਦਾ ਤਿਆਗ ਕਰਨ ਬਾਰੇ ਦ੍ਰਿੜ੍ਹ ਸੰਕਲਪ ਬਣਾ ਰਹੇ ਸੀ ਕਿ ਗ੍ਰਹਿਸਤੀ ਜੀਵਨ ਭਗਤੀ ਤੇ ਬੰਦਗੀ ਦੇ ਮਾਰਗ ਵਿਚ ਵਿਘਨ ਬਣ ਜਾਂਦਾ ਹੈ। ਜੇਕਰ ਬੰਦਾ ਇਕੱਲਾ ਹੋਵੇ ਤਾਂ ਕਿਤੇ ਵੀ, ਕਿਸੇ ਥਾਂ ਵੀ ਬਹਿ ਕੇ ਬਿਨਾਂ ਕਿਸੇ ਰੋਕ ਟੋਕ ਤੋਂ ਇਕ ਟੱਕ ਤੇ ਇਕ ਰਸ ਹੋ ਕੇ ਭਜਨ ਬੰਦਗੀ ਕਰ ਸਕਦਾ ਹੈ ਪਰੰਤੂ ਸੰਤ ਮਹਾਰਾਜ ਰਾੜੇ ਸਾਹਿਬ ਵਾਲਿਆਂ ਨੇ ਇਹ ਬਚਨ ਕਰਕੇ ਇਸ ਫੁਰਨੇ ਨੂੰ ਖਤਮ ਕਰ ਦਿਤਾ ਕਿ ਤੁਹਾਨੂੰ ਗ੍ਰਿਹਸਤ ਆਸ਼ਰਮ ਧਾਰਨ ਕਰਕੇ ਬਾਲ ਬੱਚਿਆਂ ਦੀ ਸੇਵਾ ਕਰਨੀ ਪੈਣੀ ਹੈ, ਇਹ ਤੁਹਾਡਾ ਕਰਮ ਬਾਕੀ ਹੈ।

ਇਥੇ ਇਹ ਸ਼ੰਕਾ ਨਵਿਰਤ ਕਰਨਾ ਬਹੁਤ ਜਰੂਰੀ ਹੈ ਕਿ ਮਹਾਂਪੁਰਸ਼ਾਂ ਦੇ ਕਰਮਾਂ ਦੀ ਕੋਈ ਬਾਕੀ ਨਹੀਂ ਹੁੰਦੀ ਪਰੰਤੂ ਉਨ੍ਹਾਂ ਦੇ ਇਸ ਕਰਮ ਰਾਹੀਂ ਅਨੇਕਾਂ ਸੰਸਾਰੀ ਜਗਿਆਸੂਆਂ ਦਾ ਭਲਾ ਹੋਣਾ ਹੁੰਦਾ ਹੈ। ਅਨੇਕਾਂ ਭੁਲੀਆਂ ਭਟਕੀਆਂ ਹੋਈਆਂ ਰੂਹਾਂ ਨੂੰ ਮਹਾਂਪੁਰਸ਼ ਆਪਣੇ ਕਰਮ ਯੋਗ ਦੁਆਰਾ ਸੇਧ ਦਿੰਦੇ ਹਨ ਕਿ ਪਰਿਵਾਰ ਵਿਚ ਰਹਿ ਕੇ ਬੱਚਿਆਂ ਨੂੰ ਪਾਲਦਿਆਂ ਪੋਸਦਿਆਂ, ਕਿਰਤ ਵਿਰਤ ਕਰਦਿਆਂ, ਸੰਸਾਰ ਵਿਚ ਸਮਾਜਿਕ ਤੌਰ ਤੇ ਵਿਚਰਦਿਆਂ ਹੋਇਆਂ ਕਿਸ ਤਰ੍ਹਾਂ ਦੀ ਰਹਿਣੀ, ਬਹਿਣੀ ਤੇ ਸਹਿਣੀ ਰੱਖਣੀ ਹੈ। ਸਾਰੀਆਂ ਪਰਿਵਾਰਿਕ ਜ਼ੁੰਮੇਵਾਰੀਆਂ ਨਿਭਾਉਂਦਿਆਂ ਹੋਇਆਂ ਕਿਸ ਤਰ੍ਹਾਂ ਨਾਲ ਜੁਗਤੀ ਦੁਆਰਾ ਮੁਕਤੀ ਪ੍ਰਾਪਤ ਕੀਤੀ ਜਾਂਦੀ ਹੈ।

ਪਰਬਲ ਸੰਸਕਾਰਾਂ ਦਾ ਸਦਕਾ ਆਪ ਨੂੰ ਨਾਮ ਜਪਣ ਦੀ ਚੇਟਕ ਬਹੁਤ ਸੀ। ਆਪ ਜਿਆਦਾ ਸਮਾਂ ਨਾਮ ਸਿਮਰਨ ਵਿਚ ਬਿਤਾਉਣ ਦਾ ਯਤਨ ਕਰਦੇ ਸਨ। ਇਸ ਦੇ ਨਾਲ ਨਾਲ ਮਨ ਅੰਦਰ ਗੁਰੂ ਦੀ ਸਿਖੀ ਧਾਰਨ ਕਰਨ ਦਾ ਮਨ ਵਿਚ ਬਹੁਤ ਸ਼ੌਕ ਸੀ। ਜਦੋਂ ਰੋਪੜ ਜਿਲੇ ਦੇ ਪਿੰਡਾਂ ਵਿਚ ਆਪ ਦੇ ਦੀਵਾਨ ਲੱਗਦੇ ਹੁੰਦੇ ਸਨ ਤਾਂ ਆਪ ਜੀ ਹਮੇਸ਼ਾ ਆਪਣੇ ਪ੍ਰਬਚਨਾਂ ਵਿਚ ਦੱਸਿਆ ਕਰਦੇ ਸੀ ਕਿ ਜਿਹੜੇ ਬੱਚੇ ਛੋਟੀ ਉਮਰ ਵਿਚ ਅੰਮ੍ਰਿਤ ਛੱਕਣ ਦੀ ਮੰਗ ਕਰਦੇ ਹਨ, ਉਹਨਾਂ ਦਾ ਪਿਛਲਾ ਇਕ ਜਨਮ ਗੁਰਸਿਖਾਂ ਦੇ ਪਰਿਵਾਰ ਵਿਚ ਗੁਜ਼ਰਿਆ ਹੁੰਦਾ ਹੈ। ਇਨ੍ਹਾਂ ਦੀਵਾਨਾਂ ਦੇ ਅੰਦਰ ਜਦੋਂ ਅੰਮ੍ਰਿਤ ਸੰਚਾਰ ਹੁੰਦਾ ਸੀ ਤਾਂ ਆਮ ਤੌਰ ਤੇ ਛੋਟੇ ਬੱਚੇ ਜੋ ਚੌਥੀ ਪੰਜਵੀਂ ਕਲਾਸ ਵਿਚ ਪੜ੍ਹਦੇ ਸਨ, ਅੰਮ੍ਰਿਤ ਛੱਕਣ ਦੀ ਜ਼ਿਦ ਕਰਿਆ ਕਰਦੇ ਸਨ। ਅੱਜ ਵੀ ਸੰਗਤ ਵਿਚ ਐਸੇ ਪ੍ਰੇਮੀ ਹਨ ਜਿਨ੍ਹਾਂ ਨੇ ਉਸ ਸਮੇਂ ਵਿਚ ਮਹਾਂਪੁਰਸ਼ਾਂ ਦੇ ਦੀਵਾਨਾਂ ਵਿਚ ਅੰਮ੍ਰਿਤ ਪਾਨ ਕੀਤਾ ਹੋਇਆ ਹੈ ਅਤੇ ਉਹਨਾਂ ਨੇ ਅੰਮ੍ਰਿਤ ਦੀ ਦਾਤ ਨੂੰ ਸਾਂਭ ਕੇ ਰੱਖਿਆ ਹੋਇਆ ਹੈ, ਕਿਸੇ ਤਰੀਕੇ ਨਾਲ ਵੀ ਡਿਗੇ ਨਹੀਂ ਹਨ। ਬਾਬਾ ਜੀ ਇਹ ਵੀ ਪ੍ਰਵਚਨ ਕਰਿਆ ਕਰਦੇ ਸਨ ਕਿ ਇਸ ਉਮਰ ਵਿਚ ਬੱਚਾ ਜਿਹੜਾ ਕਰਮ ਕਰਨਾ ਸ਼ੁਰੂ ਕਰ ਦੇਵੇ, ਉਹ ਆਦਤ ਬਣ ਜਾਂਦੀ ਹੈ ਤੇ ਸੰਸਕਾਰ ਪੱਕ ਜਾਂਦੇ ਹਨ। ਜੇਕਰ ਉਸ ਨੂੰ ਗੁਰਸਿਖੀ ਰਹਿਤ ਮਰਯਾਦਾ ਤੇ ਗੁਰੂ ਸਾਹਿਬਾਨ ਨਾਲ ਪਿਆਰ ਹੋ ਜਾਵੇ ਤਾਂ ਉਹ ਕਦੀ ਵੀ ਇਸ ਮਾਰਗ ਤੋਂ ਡੋਲਦਾ ਨਹੀਂ ਹੁੰਦਾ, ਆਪਣੇ ਇਰਾਦੇ ਵਿਚ ਦ੍ਰਿੜ੍ਹ ਰਹਿੰਦਾ ਹੈ ਭਾਵੇਂ ਕੋਈ ਵੀ ਉਸ ਨੂੰ ਕਿਸੇ ਤਰੀਕੇ ਨਾਲ ਡੇਗਣ ਦਾ ਯਤਨ ਕਰੇ। ਗੁਰੂ ਮਹਾਰਾਜ ਜੀ ਦੀ ਸਿਖਿਆ ਗ੍ਰਹਿਣ ਕਰਕੇ ਹਿਰਦੇ ਵਿਚ ਧਾਰਨ ਕਰਨ ਦਾ ਉਸ ਦਾ ਸੁਭਾਵ ਬਣ ਜਾਂਦਾ ਹੈ। ਪਰ ਦੂਜੇ ਪਾਸੇ ਅਗਰ 40 ਸਾਲ ਤੋਂ ਉਪਰ ਦੀ ਉਮਰ ਵਾਲਿਆਂ ਨੂੰ ਰਹਿਤ ਮਰਯਾਦਾ ਦਾ ਸਬਕ ਸਿਖਾਈਏ ਤਾਂ ਉਹਨਾਂ ਦੀਆਂ ਆਦਤਾਂ ਤੇ ਸੁਭਾਵ ਨੂੰ ਬਦਲਨਾ ਬਹੁਤ ਕਠਿਨ ਹੁੰਦਾ ਹੈ। ਨਿਤਨੇਮ ਕਰਨਾ ਤੇ ਬਾਣੀ ਪੜ੍ਹਨੀ ਤਾਂ ਇਹਨਾਂ ਵਾਸਤੇ ਬਹੁਤ ਦੂਰ ਦੀ ਗੱਲ ਹੈ, ਇਹ ਤਾਂ ਜੇ ਬੁਰੀਆਂ ਆਦਤਾਂ ਤੋਂ ਛੁਟਕਾਰਾ ਪਾ ਲੈਣ ਤਾਂ ਵੀ ਵੱਡੀ ਗੱਲ ਹੈ। ਐਸਾ ਸੋਚਣ ਕਿ ਹੁਣ ਮੈਂ ਅੰਮ੍ਰਿਤ ਛਕ ਲਿਆ ਹੈ, ਮੀਟ, ਸ਼ਰਾਬ ਦਾ ਸੇਵਨ ਨਹੀਂ ਕਰਨਾ, ਜਰਦਾ ਨਹੀਂ ਖਾਣਾ, ਭੈੜੀ ਸੰਗਤ ਵਿਚ ਨਹੀਂ ਜਾਣਾ, ਨਿੰਦਿਆ ਚੁਗਲੀ, ਈਰਖਾ ਨਹੀਂ ਕਰਨੀ, ਅਗਰ ਇਨ੍ਹਾਂ ਦੀਆਂ ਇਹ ਆਦਤਾਂ ਵੀ ਛੁਟ ਜਾਣ ਤਾਂ ਵੀ ਬਹੁਤ ਹੈ। ਇਨ੍ਹਾਂ ਨੂੰ ਅਗਲਾ ਜਨਮ ਗੁਰਸਿਖਾਂ ਦੇ ਘਰ ਵਿਚ ਫੇਰ ਮਿਲ ਜਾਵੇਗਾ।

ਬਚਪਨ ਵਿਚ ਆਪ ਪਰਵਾਰ ਨਾਲ ਜਦੋਂ ਸ੍ਰੀ ਅਨੰਦਪੁਰ ਸਾਹਿਬ ਦਰਸ਼ਨ ਕਰਨ ਗਏ ਤਾਂ ਗੁਰਦੁਆਰਾ ਸ਼ਹੀਦਾਂ ਵਿਖੇ ਪੰਜ ਸਾਲ ਦੀ ਉਮਰ ਵਿਚ ਹੀ ਅੰਮ੍ਰਿਤਪਾਨ ਕਰ ਲਿਆ ਸੀ। ਉਸ ਵੇਲੇ ਆਪ ਦਾ ਨਿਤਨੇਮ ਸੀ ਕਿ ਸੱਤਰ ਹਜ਼ਾਰ ਵੇਰਾਂ ਵਾਹਿਗੁਰੂ ਮੰਤਰ ਦਾ ਜਾਪ ਕਰਿਆ ਕਰਦੇ ਸੀ। ਬਚਪਨ ਵਿਚ ਆਪ ਅਕਸਰ ਵੱਡੇ ਭੈਣ ਜੀ ਦੇ ਸਹੁਰੇ ਪਿੰਡ ਧਲੇਤੇ, ਜੋ ਕਿ ਨਵਾਂ ਸ਼ਹਿਰ, ਜਲੰਧਰ ਵਿਚ ਪੈਂਦਾ ਹੈ, ਚਲੇ ਜਾਇਆ ਕਰਦੇ ਸਨ ਕਿਉਂਕਿ ਆਪ ਦਾ ਭੈਣ ਜੀ ਨਾਲ ਬਹੁਤ ਪਿਆਰ ਸੀ। ਉਥੇ ਦਿਨ ਵਿਚ ਬੱਚਿਆਂ ਨਾਲ ਖੇਡਦੇ ਖੇਡਦੇ ਕਿਸੇ ਇਕਾਂਤ ਥਾਂ ਤੇ ਬੈਠ ਕੇ ਮਾਲਾ ਨਾਲ ਨਾਮ ਸਿਮਰਨ ਕਰਨ ਲੱਗ ਜਾਂਦੇ ਸਨ। ਮਾਲਾ ਆਪਣੇ ਖੀਸੇ ਵਿਚ ਪਾ ਕੇ ਲੈ ਜਾਇਆ ਕਰਦੇ ਸਨ। ਇਕ ਦਿਨ ਦੀ ਗੱਲ ਹੈ ਕਿ ਇਹ ਖੇਡਣ ਗਏ ਵਾਪਸ ਨਾ ਆਏ। ਬੱਚਿਆਂ ਤੋਂ ਪੁਛ ਗਿਛ ਕੀਤੀ, ਕੁਝ ਪਤਾ ਨਾ ਲੱਗਾ ਤਾਂ ਇਨ੍ਹਾਂ ਦੇ ਭੈਣ ਜੀ ਨੂੰ ਬਹੁਤ ਫਿਕਰ ਹੋ ਗਿਆ ਕਿ ਮੇਰਾ ਵੀਰ ਕਿਥੇ ਚਲਾ ਗਿਆ। ਕਿਸੇ ਬੱਚੇ ਨੇ ਦੱਸ ਪਾਈ ਕਿ ਕਮਾਦ ਦੇ ਖੇਤ ਵੱਲ ਜਾ ਰਹੇ ਸਨ। ਕਮਾਦ ਦੇ ਖੇਤ ਦੇ ਅੰਦਰ ਜਿਥੇ ਕਿਸਾਨ ਗੰਨੇ ਪੀੜਨ ਵਾਲਾ ਕੋਹਲੂ ਲਾਇਆ ਕਰਦੇ ਹਨ ਤੇ ਗੁੜ-ਸ਼ਕਰ ਬਨਾਉਣ ਲਈ ਰਸ ਕਾੜ੍ਹਿਆ ਜਾਂਦਾ ਹੈ ਉਸ ਨੂੰ ਭੱਠੀ ਜਾਂ ਬਹਿਣੀ ਕਹਿੰਦੇ ਹਨ ਜੋ ਜ਼ਮੀਨ ਤੋਂ ਕਾਫੀ ਡੂੰਘੀ ਬਣੀ ਹੁੰਦੀ ਹੈ। ਭੈਣ ਜੀ ਕੀ ਵੇਖਦੇ ਹਨ ਕਿ ਇਹ ਉਸ ਡੂੰਘੇ ਟੋਏ ਵਿਚ ਚੌਂਕੜਾ ਮਾਰ ਕੇ ਬੈਠੇ ਮਾਲਾ ਨਾਲ ਸਿਮਰਨ ਕਰ ਰਹੇ ਹਨ। ਭੈਣ ਜੀ ਨੇ ਕਿਹਾ ਕਿ ਵੇ

ਵੀਰਾ! ਤੂੰ ਕਿਥੇ ਕਨੁਸਰੇ ਵਿਚ ਵੜਿਆ ਬੈਠਾ ਹੈ? ਇਥੇ ਤਾਂ ਸੱਪ ਆਦਿ ਲੁਕ ਕੇ ਬੈਠੇ ਹੁੰਦੇ ਹਨ। ਇਥੋਂ ਬਾਹਰ ਨਿਕਲ, ਕਿਤੇ ਕੁਝ ਲੜ ਗਿਆ ਤਾਂ ਮਾਤਾ ਨੂੰ ਮੈਂ ਕੀ ਜਵਾਬ ਦੇਵਾਂਗੀ। ਤੈਨੂੰ ਡਰ ਨਹੀਂ ਲਗਦਾ ਇਹੋ ਜਿਹੇ ਥਾਂ ਬੈਠੇ ਨੂੰ? ਆਪ ਬਹੁਤ ਨਿਡਰ ਸਨ, ਕਹਿੰਦੇ, ਸੱਪ ਨੇ ਮੈਨੂੰ ਕੀ ਕਹਿਣਾ ਹੈ? ਬੀਬੀ! ਇਕਾਂਤ ਬੈਠ ਕੇ ਨਾਮ ਜਪਣ ਨੂੰ ਜੀਅ ਕਰਦਾ ਰਹਿੰਦਾ ਹੈ। ਘਰ ਵਿਚ ਰੌਲਾ ਰੱਪਾ ਹੁੰਦਾ ਹੈ ਇਸ ਕਰਕੇ ਮੈਂ ਇਥੇ ਆ ਕੇ ਬੈਠ ਗਿਆ ਸੀ। ਮੈਂ ਗੁਰਦੁਆਰੇ ਭਾਈ ਸਾਹਿਬ ਪਾਸੋਂ ਸੁਣਦਾ ਰਹਿੰਦਾ ਹਾਂ ਕਿ ਵਾਹਿਗੁਰੂ ਤਾਂ ਹਰ ਥਾਂ ਪਰੀਪੂਰਨ ਹੈ, ਜੇ ਉਸ ਦਾ ਨਾਮ ਜਪੀਏ ਤਾਂ ਉਹ ਰੱਖਿਆ ਕਰਦਾ ਹੈ। ਮੈਂ ਧਰੂ ਭਗਤ ਤੇ ਪ੍ਰਹਿਲਾਦ ਭਗਤ ਦੀ ਵੀ ਸਾਖੀ ਸੁਣੀ ਹੋਈ ਹੈ। ਵਾਹਿਗੁਰੂ ਨੇ ਉਨ੍ਹਾਂ ਦੀ ਰੱਖਿਆ ਕੀਤੀ ਸੀ। ਬਾਲ ਅਵਸਥਾ ਵਿਚ ਹੀ ਇਨ੍ਹਾਂ ਦਾ ਇਹ ਵਿਸ਼ਵਾਸ ਬਣ ਚੁਕਿਆ ਸੀ, ਇਸ ਕਰਕੇ ਸੱਪ ਵਗੈਰਾ ਤੋਂ ਡਰਦੇ ਨਹੀਂ ਸਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਵੀ ਗੁਰੂ ਮਹਾਰਾਜ ਜੀ ਇਹੋ ਉਪਦੇਸ਼ ਦਿੰਦੇ ਹਨ ਕਿ –

***ਰਾਮ ਜਪਉ ਜੀਅ ਐਸੇ ਐਸੇ॥***
***ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ॥ ਪੰਨਾ – 337***

ਬਾਲ ਅਵਸਥਾ ਵਿਚ ਜਪਿਆ ਹੋਇਆ ਨਾਮ ਬਹੁਤ ਜਿਆਦਾ ਫਲਦਾਇਕ ਹੋਇਆ ਕਰਦਾ ਹੈ। ਐਸੇ ਬਚਨ ਬਾਬਾ ਜੀ ਅਕਸਰ ਸੰਗਤ ਵਿਚ ਕਰਿਆ ਕਰਦੇ ਸਨ ਕਿ ਬਚਪਨ ਵਿਚ ਅੰਤਸ਼ਕਰਣ ਸਾਫ ਹੁੰਦਾ ਹੈ, ਹਿਰਦਾ ਕੋਮਲ ਤੇ ਨਿਸ਼ਕਪਟ ਹੁੰਦਾ ਹੈ, ਰਾਗ ਦ੍ਵੈਸ਼ ਤੋਂ ਰਹਿਤ ਹੁੰਦਾ ਹੈ, ਹੰਗਤਾ ਤੇ ਮਮਤਾ ਦਾ ਵੀ ਇਸ ਉਤੇ ਪ੍ਰਭਾਵ ਨਹੀਂ ਹੁੰਦਾ। ਇਸ ਕਰਕੇ ਜੇ ਕਦੇ ਇਸ ਦਾ ਰੁਖ ਇਸ ਪਾਸੇ ਵੱਲ ਹੋ ਜਾਵੇ ਤਾਂ ਰੂਹਾਨੀ ਸਫਰ ਛੇਤੀ ਤਹਿ ਹੋ ਜਾਇਆ ਕਰਦਾ ਹੈ। ਪਰ ਇਹ ਸੋਝੀ ਵੀ ਕਿਸੇ ਵਿਰਲੇ ਨੂੰ ਹੀ ਆਉਂਦੀ ਹੈ, ਨਹੀਂ ਤਾਂ ਬਾਲਪਨ ਖੇਡਾਂ ਵਿਚ ਗੁਜ਼ਰ ਜਾਂਦਾ ਹੈ। ਮਾਤਾ, ਪਿਤਾ, ਭੈਣ, ਭਰਾਵਾਂ, ਸੰਬੰਧੀਆਂ ਦੇ ਹੱਥਾਂ ਦਾ ਖਿਡੌਣਾ ਬਨਿਆ ਰਹਿੰਦਾ ਹੈ। ਇਨ੍ਹਾਂ ਤੋਂ ਬਿਨਾ ਹੋਰ ਕਿਸੇ ਨਾਲ ਪਛਾਣ ਨਹੀਂ ਪੈਂਦੀ। ਇਸੇ ਤਰ੍ਹਾਂ –

***ਬਾਰਹ ਬਰਸ ਬਾਲਪਨ ਬੀਤੇ ਬੀਸ ਬਰਸ ਕਛੁ ਤਪੁ ਨਾ ਕੀਓ॥***
***ਪੰਨਾ – 479***

ਜਦੋਂ ਜਵਾਨੀ ਦੀ ਹਨ੍ਹੇਰੀ ਆਉਂਦੀ ਹੈ ਤਾਂ ਇਹ ਆਪਣੇ ਚੁਗਿਰਦੇ ਨੂੰ ਵੇਖਦਾ ਹੈ ਤੇ ਇਸ ਉਤੇ ਕਾਮ ਦਾ ਭੂਤ ਸਵਾਰ ਹੋ ਜਾਂਦਾ ਹੈ। ਜਵਾਨੀ ਦੇ ਨਸ਼ੇ ਵਿਚ ਇਹ ਸਭ ਕੁਝ ਭੁਲ ਜਾਂਦਾ ਹੈ। ਜਦੋਂ ਸ਼ਾਦੀ ਹੋ ਗਈ, ਬਾਲ ਬੱਚੇ ਹੋ ਗਏ, ਉਨ੍ਹਾਂ ਦੀ ਪਾਲਣਾ ਸ਼ੁਰੂ ਕਰ ਦਿੰਦਾ ਹੈ ਤੇ ਸਾਰਾ ਜੀਵਨ ਉਨ੍ਹਾਂ ਦੇ ਭਵਿਖ ਨੂੰ ਬਨਾਉਣ ਲਈ ਉਸ ਵਿਚ ਹੀ ਖਚਤ ਹੋਇਆ ਰਹਿੰਦਾ ਹੈ। ਬਾਲ ਬੱਚਿਆਂ ਦੀ ਸ਼ਾਦੀ ਕਰ ਦਿਤੀ, ਗ੍ਰਿਹਸਤ ਦੇ ਫਰਜ਼ਾਂ ਤੋਂ ਵਿਹਲਾ ਹੋ ਗਿਆ ਤਾਂ ਇਸ ਨੂੰ ਬੁਢਾਪੇ ਦਾ ਰੋਗ ਆ ਲੱਗਦਾ ਹੈ, ਤਰ੍ਹਾਂ ਤਰ੍ਹਾਂ ਦੇ ਰੋਗ ਚਿੰਬੜ ਜਾਂਦੇ ਹਨ। ਸਰੀਰ ਵਿਚ ਉਹ ਤਾਕਤ ਨਹੀਂ ਰਹੀ ਜੋ ਜਵਾਨੀ ਵੇਲੇ ਸੀ। ਨਾਮ ਇਸ ਨੇ ਕਿਹੜੇ ਵੇਲੇ ਜਪਣਾ ਸੀ? ਸੋ ਇਸ ਤਰ੍ਹਾਂ ਨਾਲ ਆਮ ਮਨੁੱਖ ਇਸ ਕੀਮਤੀ ਸਰੀਰ ਨੂੰ ਭੰਗ ਦੇ ਭਾੜੇ ਗੁਆ ਕੇ, ਜਨਮ ਜੂਏ ਵਿਚ ਹਾਰ ਕੇ ਚਲਿਆ ਜਾਂਦਾ ਹੈ। ਜੋ ਕੁਝ ਇਸ ਨੂੰ ਕਰਨਾ ਚਾਹੀਦਾ ਸੀ, ਜਦੋਂ ਸਮਾਂ ਸੀ ਉਸ ਵੇਲੇ ਨਹੀਂ ਕੀਤਾ, ਫੇਰ ਵੇਲੇ ਨੂੰ ਪਛਤਾਉਂਦਾ ਹੈ –

***ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧ॥***
***ਨਾਨਕ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ॥***
***ਪੰਨਾ – 1428***

ਇਸ ਕਰਕੇ ਬਾਬਾ ਜੀ ਬਚਨ ਕਰਿਆ ਕਰਦੇ ਸੀ ਕਿ ਨਾਮ ਜੱਪਣ ਦੀ ਸਭ ਤੋਂ ਉਤਮ ਅਵਸਥਾ ਬਚਪਨ ਤੇ ਜਵਾਨੀ ਹੋਇਆ ਕਰਦੀ ਹੈ। ਬੁਢੇਪਾ ਤਾਂ ਰੋਗਾਂ ਦੀ ਖਾਣ ਹੋਇਆ ਕਰਦਾ ਹੈ, ਇਸ ਨੂੰ ਜਰਾ ਰੋਗ ਕਹਿੰਦੇ ਹਨ। ਆਪ ਐਸੇ ਬਚਨ ਕਰਕੇ ਸੰਗਤ ਨੂੰ ਸਮਝਾਇਆ ਕਰਦੇ ਸੀ –

***ਜਬ ਲਗੁ ਜਰਾ ਰੋਗੁ ਨਹੀ ਆਇਆ॥***
***ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥***
***ਜਬ ਲਗੁ ਬਿਕਲ ਭਈ ਨਹੀ ਬਾਨੀ॥***
***ਭਜਿ ਲੇਹਿ ਰੇ ਮਨ ਸਾਰਿਗਪਾਨੀ॥***
***ਅਬ ਨ ਭਜਸਿ ਭਜਸਿ ਕਬ ਭਾਈ॥***
***ਆਵੈ ਅੰਤੁ ਨ ਭਜਿਆ ਜਾਈ॥ ਪੰਨਾ – 1159***

***ਮਿਲੁ ਜਗਦੀਸ ਮਿਲਨ ਕੀ ਬਰੀਆ॥***
***ਚਿਰੰਕਾਲ ਇਹ ਦੇਹ ਸੰਜਰੀਆ॥ ਪੰਨਾ – 1159***

ਤੀਬਰ ਲਗਨ ਹੋਣ ਕਰਕੇ ਬਚਪਨ ਵਿਚ ਹੀ ਇਨ੍ਹਾਂ ਦਾ ਸੁਭਾਵ ਨਾਮ ਜੱਪਣ ਵਾਲਾ ਬਣ ਗਿਆ ਸੀ। ਵਾਹਿਗੁਰੂ ਆਪਣੇ ਨਾਮ ਦਾ ਪ੍ਰੇਮ ਪਿਆਲਾ ਤਾਂ ਕੇਵਲ ਉਹਨਾਂ ਪਿਆਰਿਆਂ ਨੂੰ ਹੀ ਬਖਸ਼ਦਾ ਹੈ ਜਿਨ੍ਹਾਂ ਉਤੇ ਉਸ ਦੀ ਮੇਹਰ ਹੋਵੇ। ਐਸੀ ਲਗਨ ਆਪਣੇ ਆਪ ਤੋਂ ਕਿਸੇ ਨੂੰ ਵੀ ਨਹੀਂ ਲੱਗ ਸਕਦੀ ਭਾਵੇਂ ਜਿੰਨਾ ਮਰਜ਼ੀ ਜੋਰ ਲਾ ਲਵੇ ਕਿ ਮੈਂ ਪ੍ਰਭੂ ਦਾ ਨਾਮ ਜਪਾਂ, ਮੈਂ ਪ੍ਰਭੂ ਨੂੰ ਪਿਆਰ ਕਰਾਂ। ਨਾਮ ਤਾਂ ਹੀ ਜਪੇਗਾ ਜੇ ਪ੍ਰਭੂ ਨਾਲ ਪਿਆਰ ਹੋਵੇਗਾ, ਪਿਆਰ ਤੋਂ ਬਿਨਾਂ ਤਾਂ ਨਾਮ ਜਪਣਾ ਵੀ ਮੁਸ਼ਕਲ ਹੈ ਕਿਉਂਕਿ –

***ਆਪਨਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ॥***
***ਏਹੁ ਪਿਰਮ ਪਿਆਲਾ ਖਸਮ ਕਾ ਜੌ ਭਾਵੈ ਤੈ ਦੇਇ॥***
***ਪੰਨਾ – 1378***

ਇਹ ਸਾਰਾ ਕੁਝ ਬਖਸ਼ੀਆਂ ਹੋਈਆਂ, ਪਰਵਾਨ ਹੋਈਆਂ ਰੂਹਾਂ ਦੇ ਹਿਸੇ ਵਿਚ ਆਇਆ ਕਰਦਾ ਹੈ। ਜਗਿਆਸੂ ਵੀ ਲੋਚਦੇ ਹਨ ਕਿ ਸਾਨੂੰ ਵੀ ਇਸ ਤਰ੍ਹਾਂ ਦੀ ਲਗਨ ਲੱਗ ਜਾਵੇ, ਪਰ ਇਹ ਪ੍ਰੇਮ ਦੀ ਘਾਟੀ ਹੈ ਜਿਸ ਤੇ ਚੜ੍ਹਨਾ ਬਹੁਤ ਮੁਸ਼ਕਲ ਹੈ। ਇਹ ਪ੍ਰੇਮ ਆਪਾ ਗਵਾਉਣ ਦੀ ਕੁਰਬਾਨੀ ਮੰਗਦਾ ਹੈ, ਜਿਸ ਨਾਲ ਆਪਣਾ ਆਪ ਮਿਟਾ ਕੇ ਕੇਵਲ ਉਸ ਪਿਆਰੇ ਦਾ ਪਿਆਰ ਹੀ ਮੁਖ ਬਿੰਦੂ ਬਨਿਆ ਰਹੇ। ਇਥੇ ਸੰਸਾਰਕ ਪਦਾਰਥਾਂ ਦੀ ਮੰਗ ਖਤਮ ਹੋ ਜਾਇਆ ਕਰਦੀ ਹੈ। ਸੰਸਾਰ ਤਾਂ ਪਦਾਰਥ ਮੰਗਦਾ ਹੈ, ਆਪਣੀਆਂ ਲੋੜਾਂ ਪੂਰੀਆਂ ਕਰਨੀਆਂ ਚਾਹੁੰਦਾ ਹੈ। ਵਾਹਿਗੁਰੂ ਨੂੰ ਮੰਗਣ ਵਾਲਾ, ਉਸ ਦਾ ਪਿਆਰ ਮੰਗਣ ਵਾਲਾ ਤਾਂ ਵਿਰਲਾ ਵਿਰਲਾ ਹੀ ਹੁੰਦਾ ਹੈ ਅਤੇ ਜਿਸ ਤਰ੍ਹਾਂ ਮਾਣਕ ਸਾਰੇ ਪਹਾੜਾਂ ਵਿਚ ਨਹੀਂ ਪਾਏ ਜਾਂਦੇ ਅਤੇ ਮੋਤੀ ਸਾਰੇ ਟੋਭਿਆਂ ਤੇ ਸਰੋਵਰਾਂ ਵਿਚ ਨਹੀਂ ਹੁੰਦੇ, ਚੰਦਨ ਦਾ ਬਿਰਖ ਸਾਰੇ ਜੰਗਲਾਂ ਵਿਚ ਨਹੀਂ ਮਿਲ ਸਕਿਆ ਕਰਦਾ, ਇਸੇ ਤਰ੍ਹਾਂ ਸਾਧੂ, ਸੰਤ, ਪ੍ਰਭੂ ਦੇ ਪਿਆਰੇ ਨਾਮ ਜੱਪਣ ਵਾਲੇ ਹਰ

ਨਗਰ ਵਿਚ ਨਹੀਂ ਮਿਲਿਆ ਕਰਦੇ। ਕਿਸੇ ਕਵੀ ਨੇ ਕਥਨ ਕੀਤਾ ਹੈ –

***ਗਿਰਿ ਗਿਰਿ ਮੈ ਮਾਨਕ ਨਹੀਂ ਗਜ ਗਜ ਮੋਤੀ ਨਾਹਿ॥***
***ਚੰਦਨਿ ਤਰੁ ਬਨ ਬਨ ਨਹੀਂ ਸੰਤ ਨ ਪੁਰਿ ਪੁਰਿ ਮਾਹਿ॥***

ਮਹਾਰਾਜ ਵੀ ਇਸ ਤਰ੍ਹਾਂ ਫੁਰਮਾਨ ਕਰਦੇ ਹਨ –

***ਕੋਟਨ ਮਹਿ ਨਾਨਕ ਕੋਊ ਨਾਰਾਇਣੁ ਜਿਹ ਚੀਤਿ॥***

***ਪੰਨਾ-1427***

ਜਦੋਂ ਵੱਡੇ ਹੋ ਕੇ ਸਕੂਲ ਪੜ੍ਹਨ ਦੇ ਲਾਇਕ ਹੋਏ ਤਾਂ ਪਿਤਾ ਜੀ ਨੇ ਚਾਂਈ ਚਾਂਈ ਸਕੂਲ ਵਿਚ ਦਾਖਲ ਕਰਵਾ ਦਿਤਾ। ਉਸ ਵੇਲੇ ਦਾ ਰਿਵਾਜ਼ ਸੀ ਕਿ ਜਦੋਂ ਵੀ ਕੋਈ ਨਵੇਂ ਬੱਚੇ ਨੂੰ ਸਕੂਲ ਵਿਚ ਪੜ੍ਹਨੇ ਪਾਇਆ ਜਾਂਦਾ ਤਾਂ ਸਕੂਲ ਵਿਚ ਜਾ ਕੇ ਮਾਸਟਰ ਜੀ ਨੂੰ ਤੇ ਬੱਚਿਆਂ ਨੂੰ ਗੁੜ ਜਾਂ ਸ਼ੱਕਰ ਵੰਡੀ ਜਾਂਦੀ ਸੀ। ਉਸ ਵੇਲੇ ਸਕੂਲਾਂ ਵਿਚ ਉਰਦੂ ਪੜ੍ਹਾਈ ਜਾਇਆ ਕਰਦੀ ਸੀ। ਗਿਣਤੀ ਦੇ ਨਾਲ ਨਾਲ ਪਹਾੜੇ ਪੱਕੇ ਕਰਵਾਏ ਜਾਂਦੇ ਸੀ ਜਦ ਕਿ ਗੁਰਮੁਖੀ ਅੱਖਰਾਂ ਦੀ ਵਿਦਿਆ ਮਾਪੇ ਘਰ ਵਿਚ ਸਿਖਾਉਂਦੇ ਜਾਂ ਗੁਰਦੁਆਰਿਆਂ ਵਿਚ ਗ੍ਰੰਥੀ ਸਿੰਘ ਸਿਖਾਇਆ ਕਰਦੇ ਸਨ। ਸਕੂਲਾਂ ਵਿਚ ਫੱਟੀਆਂ ਵਰਤੀਆਂ ਜਾਂਦੀਆਂ ਸਨ ਜਿਨ੍ਹਾਂ ਉਤੇ ਕੱਚੀ ਕਾਨੇ ਦੀ ਕਲਮ ਬਣਾ ਕੇ ਕਾਲੀ ਸਿਆਹੀ ਨਾਲ ਲਿਖਿਆ ਜਾਂਦਾ ਸੀ। ਉਸ ਵੇਲੇ ਕਾਗਜ਼ ਉਤੇ ਪੈਨਾਂ ਨਾਲ ਲਿਖਣ ਦਾ ਰਿਵਾਜ਼ ਨਹੀਂ ਸੀ, ਕੇਵਲ ਬਹੁਤ ਪੜ੍ਹੇ ਲਿਖੇ ਜਾਂ ਅਧਿਆਪਕ ਲੋਕ ਡੰਕ ਜਿਸ ਵਿਚ ਨਿਭ ਪਾਈ ਹੁੰਦੀ ਸੀ, ਸਿਆਹੀ ਦੀ ਦਵਾਤ ਵਿਚ ਡੁਬੋ ਕੇ ਲਿਖਿਆ ਕਰਦੇ ਸਨ। ਉਰਦੂ ਦੇ ਨਾਲ ਨਾਲ ਆਪ ਨੇ ਗੁਰਮੁਖੀ ਅੱਖਰਾਂ ਦੀ ਪੜ੍ਹਾਈ ਵੀ ਸਿਖ ਲਈ। ਧਾਰਮਕ ਕਿੱਸੇ ਪੜ੍ਹਨ ਦਾ ਆਪ ਨੂੰ ਬਹੁਤ ਸ਼ੌਕ ਸੀ। ਕਦੀ ਕਦੀ ਆਪ ਰੰਗ ਵਿਚ ਆ ਕੇ ਇਹ ਬਚਨ ਦੱਸਿਆ ਕਰਦੇ ਕਿ ਮੈਨੂੰ ਕਿੱਸੇ ਪੜ੍ਹਨ ਦਾ ਸ਼ੌਕ ਸੀ ਤੇ ਕਿੱਸਿਆਂ ਵਿਚੋਂ ਮੈਂ ਅਸਲੀ ਗੱਲ ਲੱਭਣ ਦਾ ਯਤਨ ਕਰਿਆ ਕਰਦਾ ਸੀ। ਇਸ ਤਰ੍ਹਾਂ ਕਰਦੇ ਕਰਦੇ ਆਪ ਜੀ ਨੇ ਜਪੁਜੀ ਸਾਹਿਬ ਤੇ ਬਾਈ ਵਾਰਾਂ ਆਦਿ ਪੜ੍ਹਨੀਆਂ ਸ਼ੁਰੂ ਕਰ ਦਿੱਤੀਆਂ ਅਤੇ ਹੌਲੀ ਹੌਲੀ ਗੁਰਬਾਣੀ ਵੀ ਸਰਲ ਹੋ ਗਈ ਜਦ ਕਿ ਕਿਸੇ ਨੇ ਕਦੀ ਵੀ ਆਪ ਨੂੰ ਸੰਥਿਆ ਨਹੀਂ ਦਿਤੀ। ਆਪ ਜੀ ਦੱਸਿਆ ਕਰਦੇ ਸੀ ਕਿ ਜਦੋਂ ਸਕੂਲ ਪੜ੍ਹਦੇ ਸੀ ਤਾਂ ਉਨ੍ਹਾਂ ਦਿਨਾਂ ਵਿਚ ਗੁਰਦੁਆਰਾ ਸਾਹਿਬ ਵਿਚ ਗ੍ਰੰਥੀ ਸਿੰਘ ਗੁਰੂ ਗਰੰਥ ਸਾਹਿਬ ਜੀ ਦੀ ਸੰਥਿਆ ਦਿਆ ਕਰਦੇ ਸਨ। ਇਨ੍ਹਾਂ ਨੂੰ ਸੰਥਿਆ ਲੈਂਦਿਆਂ ਕਈ ਮਹੀਨੇ ਹੋ ਗਏ ਸਨ। ਗ੍ਰੰਥੀ ਜੀ ਇਕੱਲੇ ਇਕੱਲੇ ਤੋਂ, ਦਿਤੀ ਹੋਈ ਸੰਥਿਆ ਅਨੁਸਾਰ ਸੁਣ ਰਹੇ ਸਨ ਤੇ ਹਰ ਇਕ ਕੋਲੋਂ ਅੱਖਰਾਂ ਦੇ ਉਚਾਰਨ ਤੇ ਜੁੜੇ ਹੋਏ ਅੱਖਰਾਂ ਨੂੰ ਜੋੜਨ ਵਿਚ ਗਲਤੀ ਹੋ ਰਹੀ ਸੀ। ਬਾਬਾ ਜੀ ਵੀ ਇਹ ਸਭ ਕੁਝ ਦੇਖ ਰਹੇ ਸਨ। ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪਹਿਲੀਆਂ ਬੀੜਾਂ ਵਿਚ ਸਾਰੇ ਅੱਖਰ ਜੁੜਵੇਂ ਹੁੰਦੇ ਸੀ, ਹੁਣ ਵਾਂਗੂੰ ਪਦ ਛੇਦ ਵਾਲੀਆਂ ਬੀੜਾਂ ਨਹੀਂ ਸਨ ਕਿਉਂਕਿ ਪਦ ਛੇਦ ਵਾਲੇ ਅੱਖਰਾਂ ਨੂੰ ਪੜ੍ਹਨਾ ਸੌਖਾ ਹੋਇਆ ਕਰਦਾ ਹੈ। ਬਾਬਾ ਜੀ ਨੇ ਗ੍ਰੰਥੀ ਸਿੰਘ ਨੂੰ ਬੇਨਤੀ ਕੀਤੀ ਕਿ ਬਾਬਾ ਜੀ! ਮੈਂ ਪੜ੍ਹ ਕੇ ਦਿਖਾ ਸਕਦਾ ਹਾਂ ਜੇ ਤੁਸੀਂ ਮੈਨੂੰ ਆਗਿਆ ਦਿਉ। ਉਹ ਕਹਿਣ ਲੱਗੇ, ਕਾਕਾ ਤੂੰ ਕਿਵੇਂ ਪੜ੍ਹ ਲਵੇਂਗਾ? ਆਹ ਤੇਰੇ ਨਾਲੋਂ ਵੱਡੀ ਉਮਰ ਦੇ ਕਈ ਕਈ ਮਹੀਨਿਆਂ ਤੋਂ ਸੰਥਿਆ ਲੈ ਰਹੇ ਹਨ, ਹਾਲੇ ਤਕ ਇਨ੍ਹਾਂ ਨੂੰ ਤਾਂ ਚੰਗੀ ਤਰ੍ਹਾਂ ਪੜ੍ਹਨਾ ਨਹੀਂ ਆਇਆ। ਆਪ ਨੇ ਫੇਰ ਬੇਨਤੀ ਕੀਤੀ ਕਿ ਮੈਨੂੰ ਮੌਕਾ ਤਾਂ ਦੇ ਕੇ ਵੇਖੋ, ਮੈਨੂੰ ਯਕੀਨ ਹੈ ਮੈਂ ਪੜ੍ਹ ਲਵਾਂਗਾ। ਉਹ ਕਹਿਣ ਲੱਗੇ ਤੂੰ ਕਿਵੇਂ ਪੜ੍ਹ ਲਵੇਂਗਾ, ਤੂੰ ਸੰਥਿਆ ਤਾਂ ਲਈ ਨਹੀਂ। ਇਹ ਕਹਿਣ ਲੱਗੇ, ਬਾਬਾ ਜੀ! ਮੈਂ ਧਾਰਮਕ ਕਿੱਸੇ ਪੜ੍ਹੇ ਹੋਏ ਹਨ। ਉਹ ਕਹਿਣ ਲੱਗੇ ਠੀਕ ਹੈ ਪਰ ਤੈਥੋਂ ਪੜ੍ਹ ਨਹੀਂ ਹੋਣਾ। ਇਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਰਹਾਅ ਵਿਚ ਪੜ੍ਹਨੀ ਸ਼ੁਰੂ ਕਰ ਦਿੱਤੀ ਤੇ ਜੁੜਵੇਂ ਅੱਖਰਾਂ ਦੇ ਪੱਦ ਛੇਦ ਵੀ ਸਹਿਜੇ ਹੀ ਕਰਕੇ ਸ਼ੁਧ ਪਾਠ ਕੀਤਾ।

ਗ੍ਰੰਥੀ ਜੀ ਹੈਰਾਨ ਰਹਿ ਗਏ ਅਤੇ ਆਪ ਦੀ ਇਸ ਸੂਝ ਤੇ ਤੀਖਣ ਬੁਧੀ ਵੇਖ ਕੇ ਬਹੁਤ ਪਰਸੰਨ ਹੋਏ। ਦੂਜਿਆਂ ਨੂੰ ਕਹਿਣ ਲੱਗੇ, ਦੇਖੋ ਆਹ ਮੁੰਡਾ ਤੁਹਾਡੇ ਤੋਂ ਕਿੰਨਾ ਸ਼ੁਧ ਅਤੇ ਸਹੀ ਉਚਾਰਣ ਕਰਕੇ ਰਹਾਅ ਵਿਚ ਪਾਠ ਕਰ ਰਿਹਾ ਹੈ। ਬਸ ਫੇਰ ਕੀ ਸੀ, ਗ੍ਰੰਥੀ ਜੀ ਨੂੰ ਮੌਜ ਬਣ ਗਈ। ਉਹ ਹਮੇਸ਼ਾ ਆਪ ਦੇ ਸਕੂਲ ਤੋਂ ਪਰਤਣ ਦੀ ਉਡੀਕ ਕਰਦੇ ਰਹਿੰਦੇ ਸੀ ਕਿ ਕਦੋਂ ਉਹ ਸਕੂਲ ਤੋਂ ਆਵੇ ਤੇ ਮੈਂ ਉਸ ਨੂੰ ਅਖੰਡ ਪਾਠ ਦੀ ਰੌਲ ਲਗਾਉਣ ਲਈ ਭੇਜਾਂ ਕਿਉਂਕਿ ਗ੍ਰੰਥੀ ਸਾਹਿਬ ਪਿੰਡਾਂ ਵਿਚ ਅਖੰਡ ਪਾਠ ਤੇ ਸਾਧਾਰਨ ਪਾਠ ਕਰਨ ਦੀ ਸੇਵਾ ਕਰਿਆ ਕਰਦੇ ਸੀ। ਉਸ ਵੇਲੇ ਪਿੰਡ ਵਿਚ ਆਮ ਮਸ਼ਹੂਰ ਸੀ ਕਿ ਜਦੋਂ ਬਾਬਾ ਜੀ ਰੌਲ ਤੇ ਬੈਠਦੇ ਤਾਂ ਘਰ ਦੇ ਅਤੇ ਆਂਢ-ਗੁਆਂਢ ਦੇ ਲੋਕੀਂ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਸੁਣਨ ਲਈ ਉਚੇਚੇ ਤੌਰ ਤੇ ਇਕਾਗਰ ਚਿਤ ਕਰਕੇ ਬੈਠ ਜਾਇਆ ਕਰਦੇ ਸਨ। ਆਪਸ ਵਿਚ ਗੱਲਾਂ ਕਰਦੇ ਸੁਣੇ ਜਾਂਦੇ ਕਿ ਦੇਖੋ ਵਰਿਆਮ ਸਿੰਘ ਕਿੰਨਾ ਸੋਹਣਾ ਸ਼ੁਧ ਉਚਾਰਣ ਤੇ ਰਸਦਾਇਕ ਪਾਠ ਕਰਦਾ ਹੈ, ਇਸ ਦਾ ਇਕ ਇਕ ਅੱਖਰ ਸਮਝ ਵਿਚ ਪੈਂਦਾ ਹੈ ਤੇ ਸੁਣਨੇ ਨੂੰ ਜੀਅ ਕਰਦਾ ਹੈ। ਪਾਠ ਦੀ ਰੌਲ ਲਗਾਉਣੀ ਇਕ ਕਿਸਮ ਦਾ ਆਪ ਦਾ routine ਹੀ ਬਣ ਗਿਆ ਸੀ। ਗ੍ਰੰਥੀ ਸਿੰਘ ਆਪ ਦਾ ਸਕੂਲ ਵਾਲਾ ਬਸਤਾ ਆਪਣੇ ਕੋਲ ਰੱਖ ਲੈਂਦਾ ਤੇ ਘਰ ਪਹੁੰਚਾ ਦਿੰਦਾ ਤੇ ਇਹ ਕਦੀ ਕਦੀ ਰਾਤ ਨੂੰ ਦੇਰ ਨਾਲ ਆਉਂਦੇ ਤੇ ਆ ਕੇ ਸਕੂਲ ਦਾ ਕੰਮ ਵੀ ਕਰਿਆ ਕਰਦੇ ਸਨ। ਸਕੂਲ ਵਿਚ ਪੜ੍ਹਨ ਦੇ ਨਾਲ ਨਾਲ ਗੁਰਬਾਣੀ ਪੜ੍ਹਦੇ, ਗੁਰਬਾਣੀ ਨੂੰ ਕੰਠ ਕਰਨ ਤੇ ਤੁਰੇ ਜਾਂਦੇ ਗਾਇਣ ਕਰਦੇ ਰਹਿਣਾ ਆਪ ਦਾ ਸ਼ੌਕ ਸੀ।

ਇਨ੍ਹਾਂ ਦੇ ਵੱਡੇ ਭੈਣ ਜਸਵੰਤ ਕੌਰ ਜੀ ਨੇ ਮੈਨੂੰ ਦੱਸਿਆ ਸੀ ਇਹ ਛੋਟੇ ਹੁੰਦੇ ਕਹਿੰਦੇ ਹੁੰਦੇ ਸੀ ਕਿ ਬੀਬੀ ਆਪਾਂ ਦੋਵੇਂ ਕੀਰਤਨ ਕਰਿਆ ਕਰਾਂਗੇ। ਸਮਾਂ ਪਾ ਕੇ ਦੋਵੇਂ ਭੈਣ ਭਰਾ ਪਿੰਡ ਵਿਚ ਘਰ ਘਰ ਵਿਚ ਆਸਾ ਦੀ ਵਾਰ ਲਾਇਆ ਕਰਦੇ ਸੀ ਅਤੇ ਬੜੇ ਜ਼ੋਰ ਜ਼ੋਰ ਦੀ ਜੋਟੀਆਂ ਵਿਚ ਸ਼ਬਦ ਕੀਰਤਨ ਕਰਿਆ ਕਰਦੇ ਸੀ। ਪਿੰਡ ਦੇ ਸਾਰੇ ਮਾਈ ਭਾਈ ਜੋਟੀਆਂ ਵਿਚ ਕੀਰਤਨ ਕਰਿਆ ਕਰਦੇ ਸੀ ਤੇ ਅੰਮ੍ਰਿਤ ਵੇਲੇ ਬਹੁਤ ਰਸ ਬੱਝਦਾ ਸੀ। ਸਾਰੀ ਸਾਰੀ ਰਾਤ ਮਾਲਾ ਲੈ ਕੇ ਨਾਮ ਜਪਦੇ ਰਹਿੰਦੇ ਸੀ, ਘਰ ਦੇ ਮੋਘੇ ਉਤੇ ਲੋਹੇ ਦੀਆਂ ਸੀਖਾਂ ਵਿਚ ਦੀ ਮਾਲਾ ਲਟਕਾ ਕੇ ਬਹਿ ਜਾਂਦੇ ਸਨ। ਜਦੋਂ ਕਦੀ ਰਾਤ ਨੂੰ ਉਠਣਾ ਤਾਂ ਇਹ ਮਾਲਾ ਲੈ ਕੇ ਬੈਠੇ ਹੁੰਦੇ ਸੀ। ਇਨ੍ਹਾਂ ਦੇ

ਮਾਤਾ ਜੀ ਨੂੰ ਬਹੁਤ ਸ਼ਰਧਾ ਸੀ ਤੇ ਇਨ੍ਹਾਂ ਦਾ ਬੱਚਿਆ ਹੋਇਆ ਸ਼ੀਤ ਪ੍ਰਸ਼ਾਦ ਹਮੇਸ਼ਾ ਛਕਿਆ ਕਰਦੇ ਸੀ ਤੇ ਕਿਹਾ ਕਰਦੇ ਸੀ ਕਿ ਮੇਰਾ ਪੁਤ ਤਾਂ ਸੰਤ ਹੈ, ਸਮਾਂ ਆਵੇਗਾ ਜਦੋਂ ਇਹ ਸੰਸਾਰ ਵਿਚ ਚਮਕਣਗੇ। ਇਸੇ ਤਰ੍ਹਾਂ ਪਿਤਾ ਜੀ ਵੀ ਸਤਿਕਾਰ ਕਰਦੇ ਸੀ। ਇਨ੍ਹਾਂ ਦੇ ਇਸ ਜਾਮੇ ਵਿਚ ਵੀ ਬਹੁਤ ਜਟਾਂ ਵਾਲੇ ਸਾਧੂ ਖੂਹ ਤੇ ਆ ਕੇ ਰਿਹਾ ਕਰਦੇ ਸੀ। ਇਕ ਦਿਨ ਇਹ ਬੱਚਿਆਂ ਨਾਲ ਖੇਡਦੇ ਖੇਡਦੇ ਖੂਹ ਤੇ ਚਲੇ ਗਏ, ਇਕ ਬੱਚੇ ਦੇ ਮਗਰ ਨੱਸ ਰਹੇ ਸੀ ਤੇ ਜ਼ੋਰ ਦੀ ਕਹਿ ਰਹੇ ਸੀ ਕਿ ਫੜ ਲਵੋ, ਫੜ ਲਵੋ। ਉਨ੍ਹਾਂ ਜਟਾਵਾਂ ਵਾਲੇ ਸੰਤਾਂ ਨੇ ਕਿਹਾ ਕਿ ਕਾਕਾ ਮੇਰੇ ਪਾਸ ਆ, ਤੇ ਕਿਹਾ ਕਿ ਤੁਸੀਂ ਸ਼ਿਕਾਰ ਦੀ ਖੇਡ ਕਰ ਰਹੇ ਸੀ। ਬੇਟਾ ਤੁਸੀਂ ਸ਼ਿਕਾਰ ਜ਼ਰੂਰ ਮਾਰੋਗੇ ਪਰ ਆਪਣੇ ਅੰਦਰ ਦੀਆਂ ਫੌਜਾਂ ਦਾ ਸ਼ਿਕਾਰ ਕਰੋਗੇ। ਇੰਨੇ ਨੂੰ ਪਿਤਾ ਜੀ ਆ ਗਏ ਤੇ ਸੰਤ ਕਹਿਣ ਲੱਗੇ ਕਿ ਇਹ ਪੰਜ ਬੀਰਾਂ ਦਾ ਸ਼ਿਕਾਰ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਕਰੇਗਾ, ਇਹ ਸੂਰਮਾ ਹੋਵੇਗਾ। ਕੋਈ ਸਮਾਂ ਆਵੇਗਾ ਇਹ ਬੜਾ ਪ੍ਰਤਾਪੀ ਸੰਤ ਸਿਪਾਹੀ ਹੋਵੇਗਾ। ਬਾਪੂ ਜੀ ਨੇ ਇਨ੍ਹਾਂ ਜਟਾਵਾਂ ਵਾਲੇ ਸੰਤਾਂ ਨੂੰ ਪੁਛਿਆ ਕਿ ਇਹ ਪਹਿਲਾਂ ਸਾਨੂੰ ਛੱਡ ਕੇ ਚਲਿਆ ਗਿਆ ਸੀ। ਤਾਂ ਉਹਨਾਂ ਨੇ ਕਿਹਾ, ਪਿਛਲਾ ਹਿਸਾਬ ਕਿਤਾਬ ਪੂਰਾ ਕਰਨ ਗਏ ਸੀ ਪਰ ਇਹਨਾਂ ਨੇ ਹੁਣ ਨਹੀਂ ਜਾਣਾ, ਇਹ ਵਡੇਰੀ ਉਮਰ ਤਕ ਰਹਿਣਗੇ ਤੇ ਸੰਸਾਰ ਨੂੰ ਤਾਰ ਕੇ ਜਾਣਗੇ। ਇਹ ਸਿਖੀ ਦਾ ਥੰਮ੍ਹ ਹੋਣਗੇ, ਗੁਰੂ ਨਾਨਕ ਦੇਵ ਦਾ ਝੰਡਾ ਸਾਰੇ ਸੰਸਾਰ ਤੇ ਉਚਾ ਕਰਨਗੇ।

ਬਚਪਨ ਵਿਚ ਹੀ ਇਹੋ ਜਿਹਾ ਸੁਭਾਅ ਸੀ ਕਿ ਜਿਥੇ ਕੋਈ ਸਾਧੂ ਸੰਤ ਨਾਮ ਜਪਣ ਵਾਲਾ ਹੋਵੇ, ਉਥੇ ਪਹੁੰਚ ਜਾਂਦੇ ਸਨ। ਇਕ ਵਾਰ ਜਦੋਂ ਭੈਣ ਜਸਵੰਤ ਕੌਰ ਕੋਲ ਧਲ੍ਹੇਤੇ ਗਏ ਹੋਏ ਸੀ ਤਾਂ ਉਥੇ ਇਕ ਨਾਮਧਾਰੀ ਸਿੰਘ ਬਾਬਾ ਦਸੌਂਧਾ ਸਿੰਘ ਕੀਰਤਨ ਕਰਦੇ ਹੁੰਦੇ ਸਨ। ਉਨ੍ਹਾਂ ਕੋਲੋਂ ਕੀਰਤਨ ਸੁਣ ਕੇ ਆਏ ਤੇ ਆਪਣੇ ਭੈਣ ਜੀ ਨੂੰ ਕਹਿਣ ਲੱਗੇ ਕਿ ਬੀਬੀ ਤੁਸੀਂ ਵਾਜਾ ਵਜਾਉ ਤੇ ਮੈਂ ਸ਼ਬਦ ਪੜ੍ਹਾਂਗਾ। ਆਪ ਨੇ ਸ਼ਬਦ ਪੜ੍ਹਿਆ ਅਤੇ ਐਸੀ ਸ਼ਬਦ ਦੀ ਖੁਮਾਰੀ ਚੜ੍ਹੀ ਕਿ ਪੜ੍ਹਦੇ ਪੜ੍ਹਦੇ ਬੇਸੁਧ ਹੋ ਗਏ ਤੇ ਸੁਰਤੀ ਚੜ੍ਹ ਗਈ। ਸਾਰੀ ਰਾਤ ਇਸੇ ਤਰ੍ਹਾਂ ਸੁਰਤ ਚਾੜ੍ਹ ਕੇ ਬੈਠੇ ਰਹੇ ਤੇ ਦੂਜੇ ਦਿਨ ਸਵੇਰੇ ਉਠੇ। ਨਾਮ ਜਪਣ ਵਾਲਿਆਂ ਨਾਲ ਬਹੁਤਾ ਪਿਆਰ ਕਰਦੇ ਸੀ।

ਪੁਰਾਣੇ ਸਮੇਂ ਵਿਚ ਸਿੰਘ ਆਪਸ ਵਿਚ ਨਫਰਤ ਨਹੀਂ ਸਨ ਕਰਿਆ ਕਰਦੇ। ਨਾਮਧਾਰੀ ਸਿੰਘ, ਜਥੇ ਵਾਲੇ ਸਿੰਘ ਤੇ ਹੋਰ ਦੂਸਰੇ ਸਭ ਆਪਸ ਵਿਚ ਪਰਸਪਰ ਪਿਆਰ ਕਰਦੇ ਸੀ ਤੇ ਇਕ ਦੂਜੇ ਤੋਂ ਵੱਧ ਨਾਮ ਜੱਪਣ ਦੀ ਕੋਸ਼ਿਸ਼ ਕਰਿਆ ਕਰਦੇ ਸੀ। ਇਸੇ ਕਰਕੇ ਨਾਮਧਾਰੀ ਸਿੰਘ ਦੂਜੇ ਸੰਤਾਂ ਦੇ ਜੋੜ ਮੇਲਿਆਂ ਤੇ ਪਹੁੰਚ ਕੇ ਅਤੇ ਸਿੰਘ ਵੀ ਭੈਣੀ ਸਾਹਿਬ ਦੇ ਜੋੜ ਮੇਲੇ ਤੇ ਆਉਂਦੇ ਰਹਿੰਦੇ ਸੀ। ਆਪਸ ਵਿਚ ਕੋਈ ਫਰਕ ਤੇ ਭੇਦ ਭਾਵ ਨਹੀਂ ਸੀ।

**'ਚਲਦਾ'**



(ਪੰਨਾ 2 ਦੀ ਬਾਕੀ)

ਐਸਾ ਦੁਰਲਭ ਅੰਮ੍ਰਿਤ-ਨਾਮ ਸਾਨੂੰ ਸਭਨਾਂ ਨੂੰ ਪ੍ਰਾਪਤ ਹੋਵੇ, ਇਹ ਸਾਡੀ ਜਗਿਆਸਾ ਹੈ, ਇਹ ਸਾਡੀ ਅਰਦਾਸ ਹੈ। ਏਸੇ ਭਾਵਨਾ ਨਾਲ ਸਾਰੇ ਲੇਖ ਇਸ ਇਸ਼ੂ ਵਿਚ ਛਾਪੇ ਜਾ ਰਹੇ ਹਨ। ਦਾਹਵਾ ਨਹੀਂ ਕਰਦਾ, ਪਰ ਮੈਨੂੰ ਪੂਰਾ ਵਿਸ਼ਵਾਸ਼ ਹੈ ਕਿ ਜੇ ਮਹਾਂਪੁਰਸ਼ਾਂ ਦਾ ਕੇਵਲ ਇਕ ਲੇਖ 'ਹਉਮੈ ਦੀਰਘੁ ਰੋਗ ਹੈ' ਹੀ ਟਿਕ ਕੇ ਪੜ੍ਹ ਲਈਏ ਤੇ ਅਮਲ ਵਿਚ ਲੈ ਆਈਏ, ਤਾਂ ਸਾਡੀ ਜੀਵਨ ਯਾਤਰਾ ਸਫਲ ਹੋ ਸਕਦੀ ਹੈ। 'ਆਤਮ ਮਾਰਗ' ਅਮੋਲ ਵਸਤੂ ਹੈ ਕਿਉਂਕਿ ਇਸ ਵਿਚ ਅਮੋਲਕ ਬਚਨ ਹਨ ਜੋ ਜੀਵਨ ਨੂੰ ਨਾਮ-ਰਤਨਾਂ ਨਾਲ ਮਾਲੋ ਮਾਲ ਕਰਨ ਦੇ ਸਮਰੱਥ ਹਨ, ਇਹ ਸਿਫਤ ਸਾਲਾਹ ਦਾ ਭਰਪੂਰ ਖਜ਼ਾਨਾ ਹੈ, ਇਹ ਪਾਤਸ਼ਾਹੀਆਂ ਬਖਸ਼ਦਾ ਹੈ -

***ਜਿਸ ਨੋ ਬਖਸੇ ਸਿਫਤਿ ਸਾਲਾਹ॥***
***ਨਾਨਕ ਪਾਤਿਸਾਹੀ ਪਾਤਿਸਾਹੁ॥*** ***ਪੰਨਾ - 5***

ਆਪ ਜੁੜੋ, ਦੂਜਿਆਂ ਨੂੰ ਜੋੜੋ, ਆਪ ਜਪੋ, ਦੂਜਿਆਂ ਨੂੰ ਜਪਣ ਦੀ ਪ੍ਰੇਰਨਾ ਬਖਸ਼ੋ। ਆਪ ਆਤਮ ਮਾਰਗ ਪੜ੍ਹੋ, ਦੂਜਿਆਂ ਨੂੰ ਪੜ੍ਹਨ ਲਈ ਪ੍ਰੇਰਤ ਕਰੋ ਜੀ। ਇਹ ਮਹਾਨ ਸੇਵਾ ਹੈ, ਇਹ ਮਹਾਂਪੁਰਸ਼ਾਂ ਦੀ ਅਸੀਸ ਹੈ।

***ਡਾ. ਜਗਜੀਤ ਸਿੰਘ***



(ਪੰਨਾ 13 ਦੀ ਬਾਕੀ)

ਸਰੀਰ ਅਜੇ ਐਨਾ ਤੰਦਰੁਸਤ ਨਹੀਂ ਹੈ। ਮੈਂ ਤਾਂ ਪਿਆ ਸੀ ਉਥੇ ਜਾ ਕੇ, ਬੀਬੀ ਨੇ ਜਗਾਇਆ ਕਿ ਤੁਸੀਂ ਜਾਓ, ਸਤਿਸੰਗ ਹੋ ਰਹੀ ਹੈ। ਐਨਾ ਥੱਕ ਗਿਆ ਸੀ ਮੈਂ ਬੈਠਾ ਉਥੇ। **ਸਰੀਰ ਸਾਥ ਨਹੀਂ ਦੇ ਰਿਹਾ। ਅੰਦਰੋਂ ਮੈਂ ਬਿਲਕੁਲ ਸਹੀ ਹਾਂ, ਅੰਦਰੋਂ ਮੈਨੂੰ ਕੁਝ ਨਹੀਂ ਹੋਇਆ ਹੋਇਆ। ਇਹ ਕੱਪੜਾ ਜਿਹੜਾ ਹੈ ਇਹ ਪਾਟਿਆ ਹੋਇਆ ਹੈ, ਇਹ ਚੁਭਦਾ ਹੈ, ਇਹ ਨਹੀਂ ਸਾਥ ਦੇ ਰਿਹਾ। ਸੋ ਏਸ ਕਰਕੇ ਮੇਰੀ ਹਾਜ਼ਰੀ ਹੋਵੇ, ਨਾ ਹੋਵੇ, ਤੁਸੀਂ ਗੁਰੂ ਗ੍ਰੰਥ ਸਾਹਿਬ ਜੀ ਦੀ ਹਾਜ਼ਰੀ ਕਬੂਲ ਕਰਨੀ ਹੈ। ਇਨ੍ਹਾਂ ਨੇ ਹੀ ਤੁਹਾਨੂੰ ਰਾਹ ਦਿਖਾਉਣਾ ਹੈ, ਬੰਦੇ ਨੇ ਨਹੀਂ ਦਿਖਾਉਣਾ ਕਿਸੇ ਨੇ। ਬੰਦੇ ਆਉਂਦੇ ਨੇ, ਚਲੇ ਜਾਂਦੇ ਨੇ। ਉਨ੍ਹਾਂ ਨੂੰ ਜਿੰਨੀ ਸੇਵਾ ਮਿਲੀ ਹੁੰਦੀ ਹੈ ਓਨਾ ਬੋਲ ਕੇ ਤੁਰ ਜਾਂਦੇ ਨੇ ਤੇ ਜਿਥੇ ਹੋਰ ਸਤਿਸੰਗ ਹੁੰਦਾ ਹੈ ਉਥੇ ਚਲੇ ਜਾਂਦੇ ਨੇ।**

**ਸੋ ਏਸ ਕਰਕੇ ਇਹ ਨਾ ਕਰਨਾ ਕਿ ਬਾਬਾ ਜੀ ਨਹੀਂ ਹੈ। ਕਿਸੇ ਦਿਨ ਬੀਬੀ ਜੀ ਵੀ ਨਹੀਂ ਹੋਏਗੀ, ਬਾਬਾ ਜੀ ਵੀ ਨਹੀਂ ਹੋਣਗੇ ਪਰ ਤੁਸੀਂ ਸੰਗਤ ਨਹੀਂ ਛੱਡਣੀ, ਰਾਹ ਤੁਹਾਨੂੰ ਮਿਲ ਚੁੱਕਿਆ ਹੈ। ਏਸ ਰਸਤੇ ਚਲਦੇ ਜਾਓ। ਆਪਣਾ ਜੀਵਨ ਪੂਰੀ ਸਾਵਧਾਨੀ ਨਾਲ ਗੁਜ਼ਾਰੋ। ਇਸ ਦੇ ਵਿਚ ਹੀ ਸਾਡੀ ਕਲਿਆਣ ਹੈ।**

***ਵਾਹਿਗੁਰੂ ਜੀ ਕਾ ਖਾਲਸਾ॥***

***ਵਾਹਿਗੁਰੂ ਜੀ ਕੀ ਫਤਹਿ॥***



# ਅਬਿਨਾਸ਼ੀ ਜੋਤ

***ਸੰਤ ਵਰਿਆਮ ਸਿੰਘ ਜੀ***
***ਬਾਨੀ ਵਿ. ਗੁ. ਰੂ. ਮਿਸ਼ਨ***

*(ਲੜੀ ਜੋੜਨ ਲਈ ਦੇਖੋ, ਫਰਵਰੀ ਅੰਕ, ਪੰਨਾ-34)*

ਸੋ ਇਸ ਤਰ੍ਹਾਂ ਗੁਰੂ ਅੰਗਦ ਸਾਹਿਬ ਮਹਾਰਾਜ ਸੇਵਾ ਕਰ ਰਹੇ ਨੇ। ਦੁਨੀਆਦਾਰਾਂ ਦੀਆਂ ਗੱਲਾਂ ਤੇ ਸੰਤਾਂ ਦੀਆਂ ਗੱਲਾਂ ਵਿਚ, ਸਾਧ ਸੰਗਤ ਜੀ, ਫਰਕ ਹੁੰਦਾ ਹੈ। ਏਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਚਾਲ ਨਿਰਾਲੀ ਹੈ,***
***ਸੰਤਾਂ ਦੀ ਦੁਨੀਆਂ ਨਾਲੋਂ -2, 2.***
***ਸੰਤਾਂ ਦੀ ਦੁਨੀਆਂ ਨਾਲੋਂ -2, 2.***
***ਚਾਲ ਨਿਰਾਲੀ ਹੈ,........... -2.***

***ਭਗਤਾ ਕੀ ਚਾਲ ਨਿਰਾਲੀ॥ ਪੰਨਾ - 918***

ਨਿਆਰੀ ਹੈ, ਸੰਸਾਰ ਦੀ ਚਾਲ ਹੋਰ ਹੈ। ਸੰਸਾਰ ਹਿਤਾਂ ਵਾਸਤੇ ਜੀਊਂਦਾ ਹੈ, ਹਿਤਾਂ ਵਾਸਤੇ ਸੰਬੰਧ ਪਾਉਂਦਾ ਹੈ, ਹਿਤਾਂ ਦੀ ਜ਼ਿੰਦਗੀ ਵਿਚ ਜੀਊਂਦਾ ਹੈ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਸਾਏ ਵਿਚ ਜੀਊਂਦਾ ਹੈ। ਸੰਤ ਜਿਹੜੇ ਨੇ -

***ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥***
***ਪੰਨਾ - 918***

ਬਹੁਤ ਔਖਾ ਰਸਤਾ ਹੈ, ਪੈਰ-ਪੈਰ ਤੇ ਤਿਲ੍ਹਕਣ ਦਾ ਡਰ ਹੈ। ਜੇ ਤਿਲ੍ਹਕ ਜਾਣ ਤਾਂ ਕੁਝ ਨਹੀਂ ਬਚਦਾ।

***ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ .............॥***
***ਪੰਨਾ - 918***

ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਪੰਜੇ ਚੋਰ - ਸ਼ਬਦ, ਸਪਰਸ਼, ਰੂਪ, ਰਸ, ਗੰਧ, ਰਾਜ, ਮਾਲ, ਰੂਪ, ਜਾਤ, ਜੋਬਨ ਇਨ੍ਹਾਂ ਸਾਰਿਆਂ ਨਾਲੋਂ ਸੰਬੰਧ ਤੋੜ ਕੇ ਅੱਗੇ ਫੇਰ ਤ੍ਰਿਸ਼ਨਾ, ਨਿੰਦਿਆ, ਈਰਖਾ, ਚੁਗਲੀ, ਸੰਸਾਰ ਆਦਿ ਇਸ ਸਾਰੇ ਕੁਝ ਨੂੰ ਛਡਦਾ ਹੈ ਅਤੇ -

***............ ਬਹੁਤੁ ਨਾਹੀ ਬੋਲਣਾ॥ ਪੰਨਾ - 918***

ਬੇਅੰਤ ਗੱਲਾਂ ਨਹੀਂ ਕਰਦੇ, ਮਤਲਬ ਦੀ ਗੱਲ ਕਰਦੇ ਨੇ।

***ਖੰਨਿਅਹੁ ਤਿਖੀ ਵਾਲਹੁ ਨਿਕੀ...........॥***
***ਪੰਨਾ - 918***

ਇਹ ਚਾਲੀ ਖੰਡੇ ਤੋਂ ਤਿੱਖੀ ਹੈ, ਵਾਲ ਤੋਂ ਬਰੀਕ ਹੈ।

***.............. ਏਤੁ ਮਾਰਗਿ ਜਾਣਾ॥ ਪੰਨਾ - 918***

ਇਸ ਦੇ ਉਤੇ ਦੀ ਤੁਰਨਾ ਹੈ -

***ਗੁਰ ਪਰਸਾਦੀ ਜਿਨੀ ਆਪੁ ਤਜਿਆ....॥ ਪੰਨਾ - 918***

ਜਿਸ ਨੇ 'ਮੈਂ' ਨੂੰ ਮਾਰ ਲਿਆ, ਉਸ ਦੇ ਵਿਚ ਹਰੀ ਦੇ ਨਾਮ ਦੀ ਵਾਸ਼ਨਾ ਸਮਾਅ ਜਾਇਆ ਕਰਦੀ ਹੈ।

***.......... ਹਰਿ ਵਾਸਨਾ ਸਮਾਣੀ॥***
***ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ॥***
***ਪੰਨਾ - 918***

ਪਹਿਲਾਂ ਤੋਂ ਹੀ - ਕਬੀਰ ਸਾਹਿਬ ਨੂੰ ਦੇਖ ਲਓ, ਨਾਮਦੇਵ ਜੀ ਨੂੰ ਦੇਖ ਲਓ, ਹੋਰ ਮਹਾਤਮਾ ਨੂੰ ਦੇਖ ਲਓ, ਤ੍ਰੇਤੇ ਜੁਗ ਦੇ ਅੰਦਰ ਵਸ਼ਿਸ਼ਟ ਜੀ ਹੋਏ ਨੇ ਤੇ ਵਿਸ਼ਵਾਮਿਤਰ - ਦੋਹਾਂ ਦਾ ਹੀ ਸ੍ਰੀ ਰਾਮ ਚੰਦਰ ਜੀ ਨਾਲ ਸੰਬੰਧ ਸੀ। ਵਿਸ਼ਵਾਮਿਤਰ ਉਨ੍ਹਾਂ ਦੇ ਸ਼ਸਤਰ ਗੁਰੂ ਸਨ ਤੇ ਵਸ਼ਿਸ਼ਟ ਜੀ ਉਨ੍ਹਾਂ ਦੇ ਅਧਿਆਤਮਕ ਗੁਰੂ ਸਨ। ਵਸ਼ਿਸ਼ਟ ਜੀ ਦੇ ਪਾਸ ਜਦੋਂ ਵੀ ਵਿਸ਼ਵਾਮਿਤਰ ਜੀ ਆਉਂਦੇ ਤਾਂ ਇਹ 'ਰਾਜ ਰਿਸ਼ੀ' ਕਹਿ ਕੇ ਸੰਬੋਧਨ ਕਰਦੇ ਸਨ। ਉਹ ਇਸ ਗੱਲ ਦਾ ਗੁੱਸਾ ਕਰਦੇ ਸਨ ਕਿ ਮੈਨੂੰ 'ਬ੍ਰਹਮਰਿਸ਼ੀ' ਨਹੀਂ ਕਹਿੰਦੇ। ਉਸ ਨੇ ਗੁੱਸੇ ਵਿਚ ਆ ਕੇ ਵਸ਼ਿਸ਼ਟ ਜੀ ਦਾ ਇਕ ਪੁੱਤਰ ਮਾਰ ਜਾਣਾ। 100 ਪੁੱਤਰ ਵਸ਼ਿਸ਼ਟ ਜੀ ਦਾ ਉਸ ਨੇ ਮਾਰ ਦਿੱਤਾ ਤੇ ਇਕ ਦਿਨ ਵਸ਼ਿਸ਼ਟ ਜੀ ਕਹਿਣ ਲੱਗੇ, "ਆਓ! ਬ੍ਰਹਮ ਰਿਸ਼ੀ ਜੀ।"

ਉਹ ਕਹਿੰਦੇ, "ਇਹੀ ਗੱਲ ਤੁਸੀਂ ਪਹਿਲਾਂ ਨਾ ਕਹੀ?"

ਕਹਿੰਦੇ, "ਪਹਿਲਾਂ ਤੁਸੀਂ ਹੋਰ ਵੇਸ ਵਿਚ ਆਉਂਦੇ ਸੀ, ਰਾਜਿਆਂ ਦੇ ਵੇਸ ਵਿਚ ਸ਼ਾਸਤਰਧਾਰੀ ਹੋ ਕੇ ਆਉਂਦੇ ਸੀ। ਸੋ ਇਸ ਕਰਕੇ ਮੈਂ ਤੁਹਾਨੂੰ ਰਾਜ ਰਿਸ਼ੀ ਕਹਿੰਦਾ ਸੀ।"

ਇਸ ਦੇ ਮਨ ਵਿਚ ਬਹੁਤ ਪਛਤਾਵਾ ਹੋਇਆ, ਕਿਸੇ ਤਰੀਕੇ ਨਾਲ ਉਹ ਦੋਸ਼ ਨਿਕਲੇ ਨਾ, ਜਿਹੜੇ ਬੱਚੇ ਮਾਰੇ ਸਨ ਇਨ੍ਹਾਂ ਦੇ, ਤੇ ਸਾਰੀ ਰੂਹਾਨੀਅਤ ਖਤਮ ਹੋ ਗਈ ਤੇ ਵਸ਼ਿਸ਼ਟ ਜੀ ਨੂੰ ਗੁਰੂ ਧਾਰਨ ਕਰਨ ਵਾਸਤੇ ਉਨ੍ਹਾਂ ਦੀ ਚਰਨ ਸ਼ਰਨ ਵਿਚ ਗਿਆ। ਪਹਿਲਾਂ ਤਾਂ ਉਨ੍ਹਾਂ ਨੇ ਜਵਾਬ ਦੇ ਦਿੱਤਾ ਪਰ ਜਦੋਂ ਇਹ ਬਹੁਤ ਜ਼ਿਆਦਾ ਸੇਵਾ ਕਰਨ ਲੱਗ ਗਿਆ, ਬਹੁਤ ਸੇਵਾ ਕਰਦਾ ਰਿਹਾ, ਇਕ ਦਿਨ ਇਸ ਨੇ ਫੇਰ ਬੇਨਤੀ ਕੀਤੀ ਕਿ ਮਹਾਰਾਜ! ਮੈਂ ਤੁਹਾਨੂੰ ਗੁਰੂ ਧਾਰਨਾ ਚਾਹੁੰਦਾ ਹਾਂ।

ਉਹ ਕਹਿੰਦੇ, "ਗੁਰੂ ਧਾਰਨਾ ਚਾਹੁੰਦਾ ਹੈਂ?"

ਕਹਿੰਦੇ, "ਹਾਂ ਮਹਾਰਾਜ! ਮੈਂ ਖੀਰ ਲਿਆਇਆ ਹਾਂ ਅੱਜ ਤੁਹਾਡੇ ਖਾਣ ਵਾਸਤੇ।" ਉਹ ਖੜ੍ਹਾ ਸੀ।

ਕਹਿੰਦੇ, "ਚੰਗਾ! ਅਸੀਂ ਆਵਾਂਗੇ ਤੇ ਛਕ ਲਵਾਂਗੇ।"

ਐਸਾ ਲਿਖਿਆ ਹੈ ਕਿ ਸੌ ਸਾਲ ਓਥੇ ਹੀ ਖੜ੍ਹਾ ਰਿਹਾ, ਫੇਰ ਆ ਕੇ ਖੀਰ ਛਕੀ। ਦੁਨੀਆਂ ਤਾਂ ਇਹ ਗੱਲ ਨਹੀਂ ਕਰਦੀ, ਦੁਨੀਆਂ ਨਾਲੋਂ ਬਾਤਾਂ ਸਾਰੀਆਂ ਹੀ ਅੱਡ ਹੋਇਆ ਕਰਦੀਆਂ ਨੇ। ਸੋ ਇਸ ਤਰ੍ਹਾਂ ਦੇ ਨਾਲ -

***ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ॥***
***ਭਾਈ ਗੁਰਦਾਸ ਜੀ ਦੀ ਵਾਰ 3/18***

ਅਸੀਂ ਗੱਲਾਂ ਦੇ ਨਾਲ ਸਿੱਖ ਬਣੇ ਹੋਏ ਹਾਂ, ਅਸਲੀਅਤ ਸਾਡੇ ਵਿਚ ਹੈ ਨਹੀਂ। ਇਸ ਤਰ੍ਹਾਂ ਮਹਾਰਾਜ ਜੀ ਫੁਰਮਾਨ ਕਰਦੇ ਨੇ-

***ਧਾਰਨਾ - ਗਲੀ ਅਸੀਂ ਚੰਗੀਆ -2, 2.***
***ਆਚਾਰੀ ਬੁਰੀਆਹ -2, 2.***

***ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥***
***ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ॥***
***ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ॥***
***ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ॥***
***ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ॥***

***ਪੰਨਾ - 85***

ਜੋ ਦਿਨ ਰਾਤ ਕਦੇ ਵੀ ਇਕ ਸਕਿੰਟ ਵਾਸਤੇ ਪ੍ਰਮੇਸ਼ਰ ਨੂੰ ਨਹੀਂ ਭੁਲਦੇ ਉਨ੍ਹਾਂ ਦੀਆਂ ਅਸੀਂ ਰੀਸਾਂ ਕਰਦੇ ਹਾਂ। ਸਾਧ ਸੰਗਤ ਜੀ! ਅਸੀਂ ਤਾਂ ਬਹੁਤ ਪਿਛੇ ਗਏ ਹੋਏ ਹਾਂ। ਨਿੰਦਿਆ ਸਾਥੋਂ ਜਿੰਨੀ ਮਰਜ਼ੀ ਕਰਾ ਲਓ, ਕਿਸੇ ਨੂੰ ਛੋਟਾ, ਮੰਦਾ ਕਹਾਉਣਾ ਹੈ ਜਿੰਨਾ ਮਰਜੀ ਕਹਾ ਲਉ। ਗੱਲਾਂ ਨਾਲ ਸਿੱਖ ਬਣੇ ਹੋਏ ਹਾਂ।

***ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰਿ ਖੜੀਆਹ॥***

***ਪੰਨਾ - 85***

ਜਿਹੜੇ ਦਰ ਖੜ੍ਹੇ ਸੇਵਦੇ ਨੇ, ਹਰ ਵਕਤ ਡਿਊਟੀ ਤੇ ਹਾਜ਼ਰ ਰਹਿੰਦੇ ਨੇ, ਜਿਨ੍ਹਾਂ ਨੇ ਤਨ, ਮਨ, ਧਨ ਆਪਣਾ ਦੇ ਦਿੱਤਾ ਤੇ ਅਵਜ਼ਾਨੇ ਵਿਚ ਕੁਝ ਨਹੀਂ ਚਾਹੁੰਦੇ। ਅਸੀਂ ਕੀ ਕਰਦੇ ਹਾਂ? ਅਸੀਂ ਤਾਂ ਹਰੇਕ ਚੀਜ਼ ਦਾ ਪੈਸਾ ਚਾਹੁੰਦੇ ਹਾਂ। ਪਾਠ ਕਰਨਾ ਹੈ ਤਾਂ ਸਾਨੂੰ ਪੈਸਾ ਦਿਓ, ਗੁਰੂ ਘਰ ਦੀ ਸੇਵਾ ਕਰਨੀ ਹੈ ਤਾਂ ਸਾਨੂੰ ਐਨੀ ਤਨਖਾਹ ਦਿਓ, ਕੀਰਤਨ ਕਰਨਾ ਹੈ ਤਾਂ 100 ਰੁਪਿਆ ਪ੍ਰਤੀ ਘੰਟਾ, 2000 ਰੁਪਿਆ ਪ੍ਰਤੀ ਘੰਟਾ ਲਵਾਂਗੇ, ਫੇਰ ਰੀਸ ਉਸ ਦੀ ਕਰ ਰਹੇ ਹਾਂ ਜਿਨ੍ਹਾਂ ਨੇ ਤਨ, ਮਨ, ਧਨ ਦੇ ਦਿੱਤਾ।

ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਜੀ ਕਹਿੰਦੇ, ਦੁਨੀਆਂ ਬਥੇਰੀ ਹੈ ਪਰ ਪ੍ਰਮੇਸ਼ਰ ਦਾ ਸੇਵਕ ਕੋਈ-ਕੋਈ ਹੈ।

***ਧਾਰਨਾ - ਗੱਲਾਂ ਵਾਲੇ ਹੈਨ ਘਨੇਰੇ,***
***ਚਾਕਰ ਕੋਈ ਕੋਈ ਹੈ -2, 2.***
***ਚਾਕਰ ਕੋਈ ਕੋਈ ਹੈ -4, 2.***
***ਗੱਲਾਂ ਵਾਲੇ ਹੈਨ ਘਨੇਰੇ,............. -2.***

***ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥***

***ਪੰਨਾ - 474***

ਗੱਲਾਂ ਨਾਲ ਅਸੀਂ ਪੂਰੇ ਗੁਰਸਿਖ ਬਣੇ ਫਿਰਦੇ ਹਾਂ, ਪੂਰੇ ਸੇਵਕ ਬਣੇ ਫਿਰਦੇ ਹਾਂ ਪਰ ਉਹ ਗੱਲ ਤਾਂ ਹੈ ਨਹੀਂ -

***ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ॥***
***ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ॥***

***ਭਾਈ ਗੁਰਦਾਸ ਜੀ ਦੀ ਵਾਰ 3/18***

ਇਹ ਤਿੰਨ ਗੱਲਾਂ ਬਹੁਤ ਸਮਝਣ ਨਾਲ ਸੰਬੰਧ ਰੱਖਦੀਆਂ ਹਨ - ਸਾਬਰ ਹੋਣਾ, ਸਿਦਕੀ ਹੋਣਾ ਤੇ ਸ਼ਹੀਦ ਹੋਣਾ।

***ਗੋਲਾ ਮੁਲ ਖਰੀਦੁ ਕਾਰੇ ਜੋਵਣਾ॥***

***ਭਾਈ ਗੁਰਦਾਸ ਜੀ ਦੀ ਵਾਰ 3/18***

ਇਕ ਮਹਾਤਮਾ ਹੋਏ ਨੇ, ਉਨ੍ਹਾਂ ਦਾ ਨਾਮ ਸਰਮੱਦ ਸੀ। ਆਪ ਅਰਮਾਨੀਆਂ ਦੇ ਰਹਿਣ ਵਾਲੇ ਸਨ। ਵਪਾਰ ਕਰਿਆ ਕਰਦੇ ਸੀ ਜਵਾਨੀ ਦੇ ਵਿਚ, ਤੇ ਭਾਰਤਵਰਸ਼ ਵਿਚੋਂ ਚੀਜ਼ਾਂ ਲੈ ਜਾਂਦੇ ਤੇ ਈਰਾਨ ਜਾ ਕੇ ਵੇਚ ਦੇਣੀਆਂ। ਈਰਾਨ ਤੋਂ ਅਰਮਾਨੀਆਂ ਲੈ ਜਾਣੀਆਂ ਤੇ ਯਹੂਦੀ ਮੱਤ ਦਾ ਇਨ੍ਹਾਂ ਤੇ ਕੁਝ ਅਸਰ ਸੀ ਪਰ ਦਰਅਸਲ ਇਨ੍ਹਾਂ ਦਾ ਕੋਈ ਧਰਮ ਨਹੀਂ ਸੀ। ਇਥੇ ਜਦੋਂ ਆਉਣਾ ਤਾਂ ਸਤਿਸੰਗ ਬਹੁਤ ਕਰਦੇ ਸਨ। ਆਹ ਠੱਟਾ ਪਿੰਡ ਸਿੰਧ ਦੇ ਅੰਦਰ ਹੈ, ਇਥੇ ਜਦੋਂ ਆਏ ਤਾਂ ਇਥੇ ਹੀ ਰਹਿਣਾ ਸ਼ੁਰੂ ਕਰ ਦਿੱਤਾ। ਮਨ ਦੇ ਵਿਚ ਇਹ ਲਗਨ ਹੈ ਕਿ ਕੋਈ ਪੂਰਾ ਮਿਲ ਜਾਵੇ, ਕੋਈ ਰੰਗਿਆ ਹੋਇਆ ਮਿਲ ਜਾਵੇ ਤੇ ਮੇਰਾ ਵੀ ਉਧਾਰ ਹੋ ਜਾਵੇ।

ਸੋ ਇਨ੍ਹਾਂ ਨੇ ਬਹੁਤ ਸੰਤਾਂ ਮਹਾਂਪੁਰਸ਼ਾਂ ਦੀ ਸੇਵਾ ਸ਼ੁਰੂ ਕਰ ਦਿੱਤੀ। ਮੰਡਲੀਆਂ ਦੀਆਂ ਮੰਡਲੀਆਂ ਸਾਰੇ ਧਰਮਾਂ ਦੀਆਂ- ਸੂਫੀ ਵੀ, ਹਿੰਦੂ ਸੰਤ ਵੀ ਤੇ ਹੋਰ ਵੀ ਬੇਅੰਤ ਮਹਾਤਮਾ ਇਨ੍ਹਾਂ ਦੇ ਕੋਲ ਜਾਇਆ ਕਰਦੇ ਸਨ। ਇਹ ਬਹੁਤ ਸੇਵਾ ਕਰਿਆ ਕਰਦੇ ਸਨ। ਸੇਵਾ ਕਰਨ ਤੋਂ ਬਾਅਦ ਜਦੋਂ ਮਹਾਤਮਾ ਨੇ ਜਾਣਾ ਤਾਂ ਆਪ ਛੱਡਣ ਜਾਂਦੇ ਸੀ ਦੂਰ ਤੱਕ। ਜਦੋਂ ਵਿਦਾ ਕਰਨੇ ਤਾਂ ਉਸ ਵੇਲੇ ਚਰਨਾਂ ਤੇ ਨਮਸ਼ਕਾਰ ਕਰਕੇ ਕਹਿਣਾ ਕਿ ਮਹਾਂਪੁਰਸ਼ੋ! ਮੇਰਾ ਇਕ ਸਵਾਲ ਹੈ ਤੇ ਏਸ ਤਰ੍ਹਾਂ ਦੇ ਨਾਲ ਇਨ੍ਹਾਂ ਨੇ ਸਵਾਲ ਕਰਨਾ -

***ਧਾਰਨਾ - ਮੈਨੂੰ ਦੱਸਿਓ ਸੁਹਾਗਣ ਸਹੀਓ,***
***ਕਿਵੇਂ ਤੁਸੀਂ ਰਾਵਿਆ ਰਾਮ ਪਿਆਰਾ -2, 2.***
***ਰਾਵਿਆ ਰਾਮ ਪਿਆਰਾ ਕਿਵੇਂ ਤੁਸੀਂ -2, 2.***
***ਮੈਨੂੰ ਦੱਸਿਓ ਸੁਹਾਗਣ ਸਹੀਓ,.......... -2.***

ਸਵਾਲ ਕਰ ਦੇਣਾ ਕਿ ਮਹਾਂਪੁਰਸ਼ੋ! ਮੈਨੂੰ ਇਹ ਦੱਸੋ ਕਿ ਤੁਹਾਨੂੰ ਪ੍ਰਮੇਸ਼ਰ, ਅੱਲਾ-ਤਾਲਾ, ਵਾਹਿਗੁਰੂ ਕਿਵੇਂ ਮਿਲਿਆ, ਮੈਨੂੰ ਵੀ ਦੱਸੋ।

***ਦੇਹੁ ਸੰਦੇਸਰੋ ਕਹੀਅਉ ਪ੍ਰਿਅ ਕਹੀਅਉ॥***
***ਬਿਸਮੁ ਭਈ ਮੈ ਬਹੁ ਬਿਧਿ ਸੁਨਤੇ ਕਹਹੁ ਸੁਹਾਗਨਿ ਸਹੀਅਉ॥***
***ਕੋ ਕਹਤੋ ਸਭ ਬਾਹਰਿ ਬਾਹਰਿ ਕੋ ਕਹਤੋ ਸਭ ਮਹੀਅਉ॥***

***ਪੰਨਾ - 700***

ਕਈ ਮਹਾਂਪੁਰਸ਼ ਤਾਂ ਕਹਿੰਦੇ ਕਿ ਪ੍ਰਭੂ ਦੂਰ ਰਹਿੰਦਾ ਹੈ, ਬੈਕੁੰਠ ਵਿਚ ਰਹਿੰਦਾ ਹੈ, ਕੋਈ ਕੁਝ ਕਹਿੰਦਾ ਹੈ, ਕੋਈ ਕੁਝ ਕਹਿੰਦਾ ਹੈ।

***ਬਰਨੁ ਨ ਦੀਸੈ ਚਿਹਨੁ ਨ ਲਖੀਐ ਸੁਹਾਗਨਿ ਸਾਤਿ ਬੁਝਹੀਅਉ॥***

***ਪੰਨਾ - 700***

ਤੇ ਦਿਸਦਾ ਨਹੀਂ ਹੈ, ਕੋਈ ਚਕ੍ਰ-ਚਿਹਨ, ਬਰਨ ਉਸਦਾ ਹੈ ਨਹੀਂ, ਤੇ ਉਨ੍ਹਾਂ ਨੇ ਬੁੱਝਿਆ ਹੋਇਆ ਹੈ।

***ਸਰਬ ਨਿਵਾਸੀ ਘਟਿ ਘਟਿ ਵਾਸੀ ਲੇਪੁ ਨਹੀ ਅਲਪਹੀਅਉ॥***

***ਪੰਨਾ - 700***

ਉਸ ਨੂੰ ਕੋਈ ਲੇਪ ਨਹੀਂ ਹੈ, ਸਾਰਿਆਂ ਦੇ ਅੰਦਰ ਵਸਦਾ ਹੈ।

***ਨਾਨਕੁ ਕਹਤ ਸੁਨਹੁ ਰੇ ਲੋਗਾ ਸੰਤ ਰਸਨ ਕੋ ਬਸਹੀਅਉ॥***

***ਪੰਨਾ - 700***

ਸੋ ਇਹ ਸਵਾਲ ਕਰ ਦੇਣਾ। ਮਹਾਤਮਾ ਨੇ ਕੋਈ ਯਥਾ ਯੋਗ ਉਤਰ ਦੇਣਾ ਪਰ ਉਸ ਦੀ ਤਸੱਲੀ ਨਾ ਹੋਣੀ। ਸੇਵਾ ਕਰਦਾ ਗਿਆ ਕਿ ਕੋਈ ਨਾ ਕੋਈ ਤਾਂ ਆਏਗਾ ਹੀ ਕਦੇ ਨ ਕਦੇ।

ਸੋ ਇਕ ਦਿਨ ਇਕ ਮਹਾਂਪੁਰਸ਼ ਪਹੁੰਚੇ ਹੋਏ ਉਸ ਦੇ ਕੋਲ ਆ ਗਏ। ਕਈਆਂ ਦਾ ਖਿਆਲ ਹੈ ਕਿ ਸੰਤ ਭੀਖਾ ਜੀ ਆ ਗਏ, ਕਈਆਂ ਦਾ ਨਾਉ ਲੈਂਦੇ ਨੇ ਪਰ ਕੋਈ ਮਹਾਂਪੁਰਸ਼ ਸੀ-ਤਤ-ਬੇਤਾ ਬ੍ਰਹਮਗਿਆਨੀ ਮਹਾਂਪੁਰਸ਼। ਜਦੋਂ ਉਨ੍ਹਾਂ ਦੇ ਕੋਲ ਸਵਾਲ ਕੀਤਾ। ਉਹ ਕਹਿਣ ਲੱਗੇ ਕਿ ਸਰਮੱਦ! ਤੂੰ ਪਹਿਲਾਂ ਵੀ ਕਿਸੇ ਮਹਾਂਪੁਰਸ਼ ਤੋਂ ਪੁਛਿਆ ਸੀ?

ਕਹਿੰਦਾ, "ਹਾਂ ਮਹਾਰਾਜ! ਮੇਰੀ ਤਸੱਲੀ ਨਹੀਂ ਹੋਈ।"

ਕਹਿੰਦੇ, "ਦੇਖ! ਪ੍ਰਮੇਸ਼ਰ ਨੂੰ ਮਿਲਣ ਦਾ ਰਸਤਾ ਬੜਾ ਹੀ ਸੁਖਾਲਾ ਹੈ, ਕੋਈ ਔਖਾ ਨਹੀਂ ਹੈ। ਪਹਿਲਾਂ ਤਾਂ ਉਹ ਤੇਰੇ ਅੰਦਰ ਰਹਿੰਦਾ ਹੈ, ਬਾਹਰ ਕਿਤੇ ਨਹੀਂ ਹੈ, ਉਸ ਨੂੰ ਬਾਹਰ ਨਾ ਢੂੰਡ -

***ਸਭ ਕਿਛੁ ਘਰ ਮਹਿ ਬਾਹਰਿ ਨਾਹੀ॥***
***ਬਾਹਰਿ ਟੋਲੈ ਸੋ ਭਰਮਿ ਭੁਲਾਹੀ॥*** ***ਪੰਨਾ - 102***

ਬਾਹਰ ਢੂੰਡਣ ਵਾਲਾ ਭਰਮਾਂ ਵਿਚ ਭੁੱਲ ਜਾਂਦਾ ਹੈ ਪਰ ਇਸ ਦੇ ਵਿਚ ਇਕ ਰੁਕਾਵਟ ਬੜੀ ਜਬਰਦਸਤ ਹੈ ਕਿ ਇਹ 'ਮੈਂ' ਬਣਿਆ ਹੋਇਆ ਹੈ।

***ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥***
***ਪੰਨਾ - 624***

ਹੈ ਤਾਂ ਦੇਸ਼ ਨੇੜੇ ਹੀ ਬਿਲਕੁਲ ਪਰ ਜਿਹੜੀ ਤੂੰ 'ਮੈ' ਦੀ ਕੰਧ ਬਣਾ ਲਈ ਕਿ ਮੈਂ ਹਾਂ, ਮੈਂ ਫਲਾਣਾ ਸਿੰਘ ਹਾਂ; ਇਸ ਦਾ ਐਨ੍ਹ ਪੱਕਾ ਅਧਿਆਸ ਹੋ ਗਿਆ ਹੈ। ਅਸੀਂ ਕੁਝ ਵੀ ਨਹੀਂ, ਐਵੇਂ ਹੀ ਇਕ ਕੰਧ ਬਣਾਈ ਹੋਈ ਹੈ -

***ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥***
***ਪੰਨਾ - 624***

ਪਤਲਾ ਜਿਹਾ ਪੜਦਾ ਪਾਇਆ ਹੋਇਆ ਹੈ। ਇਹ ਜੇ ਜਾਂਦਾ ਰਹੇ ਤਾਂ ਉਸ ਦੀ ਪ੍ਰਾਪਤੀ ਹੋ ਜਾਂਦੀ ਹੈ।

***ਧਾਰਨਾ - ਆਪ ਗਵਾਈਐ ਤਾਂ ਸਹੁ ਪਾਈਐ -2, 2.***

ਕਹਿਣ ਲੱਗੇ, "ਸਰਮੱਦ! ਇਸ ਦੇ ਵਿਚ ਇਕ ਚੀਜ਼ ਹੈ ਜਿਸ ਨੂੰ ਹਉਮੈ ਕਹਿੰਦੇ ਨੇ -

***ਧਨ ਪਿਰ ਕਾ ਇਕ ਹੀ ਸੰਗਿ ਵਾਸਾ***
***ਵਿਚਿ ਹਉਮੈ ਭੀਤਿ ਕਰਾਰੀ॥***
***ਗੁਰਿ ਪੂਰੈ ਹਉਮੈ ਭੀਤਿ ਤੋਰੀ***
***ਜਨ ਨਾਨਕ ਮਿਲੇ ਬਨਵਾਰੀ॥*** ***ਪੰਨਾ - 1263***

ਇਸ ਦੇ ਵਿਚ 'ਮੈਂ' ਬਣਿਆ ਹੋਇਆ ਹੈ, ਇਕ ਖਾਹਮਖਾਹ ਦਾ ਪੜਦਾ ਜੀਵ ਨੇ ਆਪ ਹੀ ਪਾਇਆ ਹੋਇਆ ਹੈ, ਹੈ ਨਹੀਂ ਇਸ ਦੀ ਹਸਤੀ। ਇਹ ਤਾਂ ਇਸ ਦੇ ਚਿਤ ਵਿਚ ਪ੍ਰਕਾਸ਼ ਪੈਂਦਾ ਹੈ ਪਰਮ ਚੇਤਨ ਦਾ। ਜਦੋਂ ਚੇਤੰਨਤਾ ਆਉਂਦੀ ਹੈ ਉਦੋਂ ਇਹ 'ਮੈਂ' ਬਣ ਕੇ ਖੜ੍ਹਾ ਹੋ ਜਾਂਦਾ ਹੈ ਤੇ 'ਮੈਂ' ਕਰਕੇ ਇਸ ਦਾ ਪ੍ਰਮੇਸ਼ਰ ਨਾਲੋਂ ਵਿਛੋੜਾ ਹੋ ਗਿਆ -

***ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ॥***
***ਪੰਨਾ - 722***

ਫੇਰ ਦੂਸਰੀ ਗੱਲ ਹੈ ਕਿ -

***ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ॥***
***ਪੰਨਾ - 722***

ਹੈ ਤਾਂ ਇਥੇ ਵਾਹਿਗੁਰੂ ਹੀ ਲੇਕਿਨ ਝੂਠੀ 'ਮੈਂ' ਨੇ ਪ੍ਰਮੇਸ਼ਰ ਨੂੰ ਢਕ ਲਿਆ। ਜਿਵੇਂ ਜੇ ਪਾਣੀ ਦੇ ਉਤੇ ਬੂਰ ਆ ਜਾਵੇ ਤਾਂ ਇਹ ਪਾਣੀ ਨੂੰ ਢੱਕ ਲੈਂਦਾ ਹੈ, ਇਸੇ ਤਰ੍ਹਾਂ ਇਸ ਝੂਠੀ 'ਮੈਂ' ਦੇ ਅਸਰ ਨੇ ਪ੍ਰਮੇਸ਼ਰ ਦੀ ਜੋਤ ਨੂੰ ਢਕ ਲਿਆ -

***ਹਉਮੈ ਕਰੀ ਤਾ ਤੂ ਨਾਹੀ ਤੂ ਹੋਵਹਿ ਹਉ ਨਾਹਿ॥***
***ਪੰਨਾ - 1092***

ਜਦੋਂ ਮੈਂ 'ਮੈਂ' ਬਣ ਜਾਂਦਾ ਹਾਂ ਤਾਂ ਤੂੰ ਉਥੋਂ ਖਤਮ ਹੋ ਜਾਂਦਾ ਹੈ। ਜੇ ਤੂੰ ਹੋਵੇ ਤਾਂ ਮੈਂ ਨਹੀਂ ਹੋਇਆ ਕਰਦਾ -

***ਬੂਝਹੁ ਗਿਆਨੀ ਬੂਝਣਾ ਏਹ ਅਕਥ ਕਥਾ ਮਨ ਮਾਹਿ॥***
***ਪੰਨਾ - 1093***

ਬੁੱਝੋ, ਕਹਿੰਦੇ, ਬੁੱਝਣ ਦਾ ਯਤਨ ਕਰੋ -

***ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥***
***ਪੰਨਾ - 657***
***ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ॥***
***ਪੰਨਾ - 657***

ਸੋ ਕਹਿਣ ਲੱਗੇ, "ਸਰਮੱਦ! ਇਸ ਦੇ ਵਾਸਤੇ ਸ਼ਿੰਗਾਰ ਬਣਾਉਣਾ ਪੈਂਦਾ ਹੈ।"

ਕਈ ਭੇਖ ਦਾ ਸਿੰਗਾਰ ਬਣਾਉਂਦੇ ਨੇ, ਕੋਈ ਭਗਵੇਂ ਕੱਪੜੇ ਪਾਉਂਦਾ ਹੈ, ਕੋਈ ਕਾਲੇ ਪਾਉਂਦਾ ਹੈ, ਕੋਈ ਗਲ ਵਿਚ ਮਾਲਾ ਪਾਉਂਦਾ ਹੈ, ਕਈ ਹੋਰ ਕਿਸਮ ਦੇ ਭੇਖ ਬਣਾਉਂਦੇ ਨੇ। ਇਹ ਜਿਹੜੇ ਭੇਖ ਨੇ, ਇਹ ਪ੍ਰਮੇਸ਼ਰ ਨੂੰ ਨਹੀਂ ਭਾਇਆ ਕਰਦੇ। ਉਸ ਨੂੰ ਭਾਉਣ ਵਾਲਾ ਜਿਹੜਾ ਭੇਖ ਹੈ ਉਹ ਇਸ ਤਰ੍ਹਾਂ ਦਾ ਹੈ -

***ਧਾਰਨਾ - ਭੈ ਕੀਆ ਦੇਹ ਸਲਾਈਆਂ ਨੈਣੀ,***
***ਭਾਵ ਕਾ ਕਰ ਸੀਗਾਰੋ -2, 2.***
***ਭਾਵ ਕਾ ਕਰ ਸੀਗਾਰੋ ਜੀ -4, 2.***
***ਭੈ ਕੀਆ ਦੇਹ ਸਲਾਈਆਂ ਨੈਣੀ,.... -2.***

ਕਹਿੰਦੇ, "ਸਰਮੱਦ! ਭੈ ਦੀਆਂ ਸਲਾਈਆਂ ਨੇਤਰਾਂ ਵਿਚ ਪਾ। ਜਿਸ ਨੇ ਸ਼ਿੰਗਾਰ ਕਰਨਾ ਹੁੰਦਾ ਹੈ ਉਹ ਸੁਰਮਾ ਨੇਤਰਾਂ ਵਿਚ ਪਾਉਂਦੇ ਨੇ ਪਰ ਅਦਬ ਦਾ ਸੁਰਮਾ ਤੂੰ ਨੇਤਰਾਂ ਵਿਚ ਪਾ। ਭੈ ਦੋ ਤਰ੍ਹਾਂ ਦਾ ਹੁੰਦਾ ਹੈ। ਇਕ ਤਾਂ ਚੋਰ ਡਾਕੂ, ਅੱਗ, ਸੱਪ, ਸ਼ੇਰ ਆਦਿ ਦਾ ਭੈ ਹੈ। ਇਕ ਅਦਬ (ਸਤਿਕਾਰ) ਦਾ ਹੈ। ਪਿਆਰ ਕਰਨ ਵਾਲਾ ਅਦਬ ਵਿਚ ਰਹਿੰਦਾ ਹੈ। ਗੁਸਤਾਖ ਨਹੀਂ ਹੋਇਆ ਕਰਦਾ। ਸੋ ਅਦਬ ਦਾ ਨੇਤਰਾਂ ਵਿਚ ਸੁਰਮਾਂ ਪਾ ਲੈ ਤੇ ਭਾਵ, ਪਿਆਰ ਵਿਚ, ਹਰ ਵਕਤ ਖਿੱਚ ਵਿਚ ਰਹਿ। ਹਰ ਵਕਤ ਤੈਨੂੰ ਮਿਲਣ ਦੀ ਤਾਂਘ ਰਹੇ।"

***ਇਆਨੜੀਏ ਮਾਨੜਾ ਕਾਇ ਕਰੇਹਿ॥***
***ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ॥***
***ਪੰਨਾ - 722***

ਉਹ ਹੈ ਤਾਂ ਅੰਦਰ, ਪਰ ਤੂੰ ਪਿਆਰ ਕਿਉਂ ਨਹੀਂ ਮਾਣਦਾ?

***ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ॥***
***ਪੰਨਾ - 722***

ਸੋ ਇਸ ਤਰ੍ਹਾਂ ਜਦੋਂ ਤੁਸੀਂ ਯਾਦ ਕਰੋਗੇ ਉਹ ਆ ਜਾਏਗਾ ਕਿਉਂਕਿ ਉਹ ਪ੍ਰੇਮ ਦਾ ਭੁੱਖਾ ਹੈ।

***ਸਾਚੁ ਕਹੌਂ ਸੁਨ ਲੇਹੁ ਸਭੈ***
***ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ॥***

***(ਤ੍ਵਪ੍ਰਸਾਦਿ ਸ੍ਵਯੇ)***

ਪਿਆਰ ਦੇ ਬਦਲੇ ਉਹ ਪਿਆਰ ਦਿੰਦਾ ਹੈ। ਤੇਰੇ ਅੰਦਰ ਖਿੱਚ ਹੋਏਗੀ ਉਸ ਦੀ ਤੇ ਓਧਰੋਂ ਵੀ ਖਿੱਚ ਹੋ ਜਾਏਗੀ, ਫੇਰ ਤੁਹਾਡਾ ਮੇਲ ਹੋ ਜਾਏਗਾ।"

ਸੋ ਇਸ ਤਰ੍ਹਾਂ ਮਹਾਂਪੁਰਸ਼ ਉਪਦੇਸ਼ ਦੇ ਕੇ ਚਲੇ ਗਏ ਪਹਿਲਾਂ ਹੀ ਬ੍ਰਹਮ ਗਿਆਨ ਵਿਚ ਪਹੁੰਚਾਅ ਦਿੱਤਾ। ਐਸਾ ਪਿਆਰ ਲੱਗਿਆ ਕਿ ਸਾਰੀ ਦੌਲਤ, ਬੜਾ ਪੈਸਾ ਸੀ, ਸੰਤਾਂ ਦੀ ਸੇਵਾ ਤੇ ਖਰਚ ਕਰਕੇ ਦਿੱਲੀ ਆ ਗਿਆ। ਦਿੱਲੀ ਰਹਿੰਦਾ ਹੈ, ਬਹੁਤ ਦੁਨੀਆਂ ਉਸ ਕੋਲ ਆਉਣੀ ਸ਼ੁਰੂ ਹੋ ਗਈ। ਗੁਰੂ ਤੇਗ ਬਹਾਦਰ ਜੀ ਤੋਂ ਪਹਿਲਾਂ ਇਹ ਔਰੰਗਜੇਬ ਨੇ ਸ਼ਹੀਦ ਕਰਿਆ ਸੀ। ਇਥੇ ਇਹ ਆਪਣੀ ਬੇਪਰਵਾਹੀ ਵਿਚ ਰਹਿੰਦਾ ਹੈ, ਰੰਗ ਲੱਗ ਗਿਆ, ਪ੍ਰਮੇਸ਼ਰ ਦੇ ਪਿਆਰ ਵਿਚ ਹਰ ਵਕਤ ਰਹਿੰਦਾ ਹੈ। ਇਥੋਂ ਤੱਕ ਹੋ ਗਿਆ ਕਿ ਸਰੀਰ ਦੀ ਸੁਧ-ਬੁਧ ਭੁਲ ਗਿਆ, ਕੱਪੜੇ ਪਾਉਣੇ ਭੁਲ ਗਿਆ ਤੇ ਬ੍ਰਹਿਨਾ ਰਹਿਣਾ ਸ਼ੁਰੂ ਕਰ ਦਿੱਤਾ, ਨੰਗਾ ਰਹਿਣਾ ਇਸ ਨੇ; ਤੇ ਔਰੰਗਜੇਬ ਨੂੰ ਸ਼ਿਕਾਇਤਾਂ ਹੋਈਆਂ ਕਿ ਇਕ ਫਕੀਰ ਇਥੇ ਨੰਗਾ ਰਹਿੰਦਾ ਹੈ। ਉਸ ਨੂੰ ਬਹੁਤ ਵਾਰੀ ਕਿਹਾ ਕਿ ਉਹ ਕੱਪੜਾ ਪਾਇਆ ਕਰੇ ਪਰ ਉਹ ਪਾਉਂਦਾ ਨਹੀਂ। ਔਰੰਗਜੇਬ ਨੇ ਵੱਡੇ ਕਾਜ਼ੀ ਨੂੰ ਜਿਸ ਦਾ ਨਾਂ 'ਕਵੀ' ਸੀ, ਉਸ ਨੂੰ ਭੇਜ ਦਿੱਤਾ ਕਿ ਜਾਹ! ਤੂੰ ਉਸ ਨੂੰ ਜਾ ਕੇ ਕਹਿ ਕਿ ਕੱਪੜੇ ਪਾ ਲੈ।"

ਉਹ ਉਥੇ ਚਲਿਆ ਗਿਆ ਤੇ ਜਾ ਕੇ ਕਹਿੰਦਾ, "ਸਰਮੱਦ! ਬਾਦਸ਼ਾਹ ਦਾ ਹੁਕਮ ਹੈ ਕਿ ਤੂੰ ਕੱਪੜੇ ਪਾ ਲੈ। ਤੂੰ ਕਿਉਂ ਨਹੀਂ ਕੱਪੜੇ ਪਾਉਂਦਾ?"

ਕਹਿੰਦਾ, "ਕਾਹਦੇ ਕੱਪੜੇ ਪਾਵਾਂ, ਕਾਜ਼ੀ ਵੀ ਸ਼ੈਤਾਨ ਹੋ ਗਿਐ।"

ਸੋ ਕਾਜ਼ੀ ਨੇ ਬੜਾ ਗੁੱਸਾ ਖਾਧਾ ਕਿ ਇਹ ਮੈਨੂੰ ਹੀ ਸ਼ੈਤਾਨ ਕਹਿੰਦਾ ਹੈ ਜਿਹੜਾ ਸਭ ਤੋਂ ਮੈਂ ਵੱਡਾਂ ਹਾਂ, ਸਾਰੇ ਫੈਸਲੇ ਕਰਨ ਵਾਲਾ। ਔਰੰਗਜੇਬ ਕੋਲ ਆ ਕੇ ਫੇਰ ਸ਼ਿਕਾਇਤ ਕਰੀ। ਉਸ ਨੇ ਗੌਲੀ ਨਾ। ਉਸ ਤੋਂ ਬਾਅਦ ਔਰੰਗਜੇਬ ਇਕ ਦਿਨ ਜਾਮਾ ਮਸਜਿਦ ਨੂੰ ਜਾਂਦਾ ਹੈ ਤੇ ਜਾਂਦੇ-ਜਾਂਦੇ ਨਾਲ ਕਾਜ਼ੀ ਕਾਜ਼ੀ ਬੈਠਾ ਹੈ। ਉਹ ਕਹਿੰਦਾ, ਉਹ ਦੇਖੋ ਜੀ! ਸਾਹਮਣੇ ਨੰਗਾ ਖੜ੍ਹਾ ਹੈ।"

ਔਰੰਗਜੇਬ ਨੇ ਇਕ ਦੋ ਗਜ਼ ਦਾ ਕੱਪੜਾ ਉਸ ਤੇ ਵਗਾਹ ਕੇ ਮਾਰਿਆ - ਹਾਥੀ ਤੇ ਜਾਂਦੇ ਨੇ, ਤੇ ਕਹਿੰਦਾ, "ਫਕੀਰ ਸਾਈਂ! ਆਹ ਕੱਪੜਾ ਪਹਿਨ ਲੈ, ਨੰਗਾ ਚੰਗਾ ਨਹੀਂ ਲਗਦਾ।"

ਇਸ ਨੇ ਚੁੱਕ ਕੇ ਸਿਰ ਤੇ ਬੰਨ੍ਹ ਲਿਆ। ਜਦੋਂ ਉਹ ਮੁੜ ਕੇ ਆਇਆ, ਇਹ ਫੇਰ ਉਵੇਂ ਹੀ ਨੰਗਾ ਖੜ੍ਹਾ ਹੈ।

ਔਰੰਗਜੇਬ ਕਹਿੰਦਾ, "ਮੈਂ ਤੈਨੂੰ ਕੱਪੜਾ ਦਿੱਤਾ ਸੀ ਤੇ ਤੂੰ ਸਿਰ ਤੇ ਬੰਨ੍ਹ ਲਿਆ ਤੇ ਤੇੜ ਕਿਉਂ ਨਹੀਂ ਪਹਿਨਿਆ?"

ਕਹਿੰਦਾ, "ਔਰੰਗਜੇਬ! ਤੂੰ ਸਿਰੋਪਾ ਦਿੱਤਾ ਹੈ ਤੇ ਸਿਰੋਪੇ ਸੀਸ ਤੇ ਬੰਨ੍ਹੀਦੇ ਹੁੰਦੇ ਨੇ, ਲੱਕ ਨਾਲ ਨਹੀਂ ਬੰਨ੍ਹੀਦੇ, ਬੇ-ਅਦਬੀ ਹੁੰਦੀ ਹੈ ਉਸ ਦੀ।"

ਉਸ ਨੂੰ ਜਵਾਬ ਨਹੀਂ ਆਇਆ। ਏਸ ਤਰ੍ਹਾਂ ਅੰਦਰੋਂ ਕੁਝ ਕਰਨਾ ਚਾਹੁੰਦਾ ਹੈ। ਇਕ ਦਿਨ ਨਮਾਜ਼ ਤੇ ਜਾਣ ਲੱਗਿਆਂ ਉਥੇ ਹਾਥੀ ਖੜ੍ਹਾਅ ਦਿੱਤਾ ਤੇ ਕਹਿੰਦਾ, "ਇਸ ਦੇ ਨਾਲ ਤਾਂ ਗੱਲ ਕਰੋ ਚੰਗੀ ਤਰ੍ਹਾਂ ਨਾਲ। ਇਥੋਂ ਨਮਾਜੀ ਲੰਘਦੇ ਨੇ ਤੇ ਇਹ ਇਥੇ ਬ੍ਰਹਿਨਾ (ਨੰਗਾ) ਬੈਠਾ ਹੈ, ਤਮਾਸ਼ਾ ਕਰਿਆ ਹੋਇਆ ਹੈ ਇਸ ਨੇ।" ਕਿਉਂਕਿ ਦੋਹਾਂ ਦਾ ਜੋੜ ਨਹੀਂ ਆਇਆ ਕਰਦਾ।

ਸੋ ਔਰੰਗਜੇਬ ਹਾਥੀ ਤੋਂ ਉਤਰ ਕੇ ਥੱਲੇ ਆ ਗਿਆ ਤੇ ਕਹਿੰਦਾ, "ਫਕੀਰ ਸਾਈਂ! ਤੂੰ ਕੰਬਲ ਕਿਉਂ ਨਹੀਂ ਲੈਂਦਾ ਉਤੇ ਜਦੋਂ ਤੇਰੇ ਕੋਲ ਪਿਆ ਹੈ? ਤੂੰ ਨੰਗਾ ਕਿਉਂ ਬੈਠਾ ਹੈਂ? ਚੰਗਾ ਲਗਦਾ ਹੈ? ਸਾਰੇ ਨਮਾਜ਼ੀ ਆਉਂਦੇ ਨੇ ਇਥੇ।"

ਉਹ ਕਹਿੰਦਾ, "ਤੂੰ ਦੇ ਦੇ, ਮੈਨੂੰ ਫੁਰਸਤ ਨਹੀਂ ਹੈ ਕੰਬਲ ਲੈਣ ਦੀ।"

ਜਿਸ ਵਕਤ ਚੁੱਕ ਕੇ ਦੇਣ ਲੱਗਿਆ ਤਾਂ ਕੀ ਦੇਖਦੈ ਕਿ ਕੰਬਲ ਦੇ ਥੱਲੇ ਉਸ ਦੇ ਪਿਓ ਦਾ ਸਿਰ ਪਿਆ ਹੈ, ਭਰਾਵਾਂ ਦੇ ਸਿਰ ਪਏ ਨੇ, ਹੋਰ ਬੇਅੰਤ ਸਿਰ ਪਏ ਨੇ, ਜਿੰਨੇ ਕਤਲ ਕਰੇ ਸੀ ਸਭ ਦੇ ਸਿਰ ਪਏ ਨੇ।

ਕਹਿੰਦਾ, "ਦੇਹ ਕੰਬਲ, ਦਿੰਦਾ ਕਿਉਂ ਨਹੀਂ, ਰੱਖ ਕਿਉਂ ਦਿੱਤਾ? ਤੇਰੇ ਪਾਪ ਢਕਾਂ ਜਾਂ ਆਪਣਾ ਤਨ ਢਕਾਂ।" ਸੋ ਐਸਾ ਮਹਾਂਪੁਰਸ਼ ਸੀ।

ਇਕ ਦਿਨ ਇਕ ਖਤਰੀਆਂ ਦਾ ਲੜਕਾ ਸੀ। ਉਸ ਦੇ ਮਾਂ ਬਾਪ ਨੇ ਕਿਹਾ ਕਿ ਤੇਰਾ ਵਿਆਹ ਕਰਨਾ ਹੈ ਤੇ ਤੂੰ ਪੀਰ ਜੀ ਨੂੰ ਕਹੀਂ ਕਿ ਸਾਡੇ ਵਾਸਤੇ ਕੁਝ ਕਰਨ, ਸਾਡੇ ਕੋਲ ਪੈਸਾ ਨਹੀਂ ਹੈ।

ਉਹ ਪੀਰ ਕੋਲ ਆ ਗਿਆ, ਕਹਿੰਦਾ, "ਪੀਰ ਜੀ! ਮੇਰਾ ਵਿਆਹ ਹੈ, ਦਸ ਹਜ਼ਾਰ ਰੁਪਿਆ ਚਾਹੀਦਾ ਹੈ।"

ਕਹਿੰਦੇ, "ਦਸ ਹਜ਼ਾਰ ਤਾਂ ਬਹੁਤਾ ਹੁੰਦਾ ਹੈ।"

ਕਹਿੰਦਾ, "ਜੀ! ਐਨਾ ਹੀ ਕਿਹਾ ਹੈ।"

ਉਸ ਵੇਲੇ ਕਹਿੰਦਾ, "ਕਾਨੇ ਤੋੜ ਕੇ ਲਿਆ।"

ਉਹ ਕਾਨੇ ਤੋੜ ਕੇ ਲਿਆਇਆ ਤੇ ਪੀਰ ਨੇ ਪਲੰਘ ਬਣਾ ਦਿੱਤਾ ਉਸ ਦਾ - ਛੋਟਾ ਜਿਹਾ - ਧਾਗੇ ਨਾਲ ਬੁਣ ਕੇ।

ਕਹਿੰਦੇ, ਇਸ ਨੂੰ ਸਿਰ ਤੇ ਚੁੱਕ ਲੈ ਤੇ ਇਥੋਂ ਕਹਿੰਦਾ ਚਲਿਆ ਜਾਹ ਕਿ ਔਰੰਗਜੇਬ ਦਾ ਤਖਤ ਦਸ ਹਜ਼ਾਰ ਨੂੰ ਵਿਕਦਾ ਹੈ।

ਜਦੋਂ ਉਹ ਹੋਕਾ ਦਿੰਦਾ ਹੈ ਬਜ਼ਾਰ ਵਿਚ ਤਾਂ ਰੌਲਾ ਪੈ

ਗਿਆ ਕਿ ਸਰਮੱਦ ਨੇ ਔਰੰਗਜੇਬ ਦਾ ਤਖਤ ਵਿਕਾਉਣਾ ਕਰ ਦਿੱਤਾ। ਉਸੇ ਵੇਲੇ ਇਕ ਮੀਰ ਜੁਮਲਾ ਉਸਦਾ ਹਾਕਮ ਸੀ, ਉਸ ਨੇ ਦਸ ਹਜ਼ਾਰ ਰੁਪਈਆ ਦਿੱਤਾ ਤੇ ਉਹ ਚੀਜ਼ ਲੈ ਲਈ। ਸੋ ਐਸੀਆਂ ਗੱਲਾਂ ਦੇਖ-ਦੇਖ ਇਸ ਦੇ ਮਨ ਵਿਚ ਆਇਆ ਕਿ ਮੈਂ ਇਸ ਨੂੰ ਕੈਦ ਕਰ ਲਵਾਂ। ਸੋ ਉਸ ਨੂੰ ਕੈਦ ਕਰ ਦਿੱਤਾ। ਉਹ ਪਰਵਾਹ ਨਹੀਂ ਕਰਦਾ -

***ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥***
***ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥***

***ਪੰਨਾ - 473***

ਪ੍ਰਮੇਸ਼ਰ ਤੋਂ ਬਗੈਰ ਸਾਧੂ ਕਿਸੇ ਦੁਨੀਆਂਦਾਰ ਦੀ ਪਰਵਾਹ ਨਹੀਂ ਕਰਿਆ ਕਰਦਾ, ਉਹ ਬੇ-ਪਰਵਾਹ ਹੁੰਦਾ ਹੈ। ਸੋ ਉਸ ਵੇਲੇ ਇਸ ਨੇ ਹੁਕਮ ਦੇ ਦਿੱਤਾ ਕਿ ਇਸ ਦੇ ਹਥਕੜੀਆਂ ਵੀ ਲਾਓ, ਬੇੜੀਆਂ ਵੀ ਪਾਓ ਤੇ ਗਲ ਵਿਚ ਤੌਂਕ ਪਾਓ ਭਾਰਾ ਤਾਂਕਿ ਇਸ ਦੀ ਗਰਦਨ ਹੇਠਾਂ ਨੂੰ ਮੁੜੀ ਰਹੇ। ਸੋ ਇਸ ਤਰ੍ਹਾਂ ਦੀ ਸਖਤ ਸਜ਼ਾ ਦੇ ਦਿੱਤੀ। ਫੇਰ ਰਿਪੋਰਟ ਮੰਗਵਾਈ। ਉਹ ਕਹਿੰਦੇ, ਉਸ ਤੇ ਤਾਂ ਕੁਝ ਵੀ ਅਸਰ ਨਹੀਂ ਹੁੰਦਾ, ਉਹ ਓਵੇਂ ਜਿਵੇਂ ਹੈ। ਏਨੇ ਨੂੰ ਫਾਰਸ (ਈਰਾਨ) ਦੇਸ਼ ਦਾ ਇਕ ਰਾਜਦੂਤ ਆ ਗਿਆ। ਉਸ ਨੇ ਆ ਕੇ ਔਰੰਗਜ਼ੇਬ ਨੂੰ ਬੇਨਤੀ ਕਰੀ ਕਿ ਤੇਰੇ ਦਰਬਾਰ ਦੇ ਅੰਦਰ ਚੌਦਾਂ ਸੌ ਪੜ੍ਹੇ ਲਿਖੇ ਬੰਦੇ ਨੇ, ਜਿਨ੍ਹਾਂ ਨੂੰ ਉਲਮਾ ਕਹਿੰਦੇ ਨੇ, ਤੇ ਮੇਰੇ ਬਾਦਸ਼ਾਹ ਨੇ ਸਿਫਾਰਸ਼ ਭੇਜੀ ਹੈ ਕਿ ਉਥੇ 'ਸਬਰ' ਤੇ 'ਸ਼ੁਕਰ' ਦੇ ਮਾਇਅਨੇ ਪਤਾ ਕਰਕੇ ਆ, ਤੇ ਤੇਰੇ ਕੋਲ ਮੈਂ ਪੁੱਛਣ ਆਇਆ ਹਾਂ। ਦੂਜੇ ਦਿਨ ਉਸ ਨੇ ਸਭਾ ਲਾਈ ਤੇ ਸਾਰਿਆਂ ਨੂੰ ਦੱਸਿਆ ਕਿ 'ਸਬਰ' ਅਤੇ 'ਸ਼ੁਕਰ' ਦੇ ਅਰਥ ਕਰੋ। ਸਾਰੇ ਉਲਮਾਂ ਕਰਦੇ ਨੇ ਪਰ ਉਸ ਦੀ ਤਸੱਲੀ ਨਹੀਂ ਹੁੰਦੀ। ਉਹ ਕਹਿੰਦਾ ਕਿ ਮੈਨੂੰ ਇਹ ਦੱਸਿਆ ਗਿਆ ਹੈ ਕਿ ਤੇਰੀ ਕੈਦ ਦੇ ਅੰਦਰ ਇਕ ਪੀਰ ਹੈ - ਸਰਮੱਦ, ਉਹ ਦੱਸ ਸਕਦਾ ਹੈ ਇਸ ਚੀਜ਼ ਨੂੰ। ਇਜਾਜ਼ਤ ਲੈ ਲਈ ਤੇ ਉਹ ਸਰਮੱਦ ਦੇ ਕੋਲ ਗਿਆ। ਸਰਮੱਦ ਕਹਿਣ ਲੱਗਿਆ ਕਿ ਇੰਜ ਕਰ, ਮੈਨੂੰ ਨ੍ਹਾਤੇ ਨੂੰ ਬੜੀ ਦੇਰ ਹੋ ਗਈ, ਦੋ ਗਜ਼ ਤਹਿਮਤ ਵਾਸਤੇ ਕੱਪੜਾ ਲਿਆ ਤੇ ਇਕ ਮਸ਼ਕ ਪਾਣੀ ਦੀ ਲਿਆ। ਦੂਸਰੇ ਦਿਨ ਪਾਣੀ ਵੀ ਲੈ ਗਿਆ ਤੇ ਕੱਪੜਾ ਵੀ ਲੈ ਗਿਆ; ਇਸ਼ਨਾਨ ਕਰਿਆ ਤੇ ਉਸ ਤੋਂ ਬਾਅਦ ਤਹਿਮਤ ਬੰਨ੍ਹ ਲਈ।

ਕਹਿੰਦੇ, "ਹਾਂ! ਹੁਣ ਪੁੱਛ ਕੀ ਪੁਛਦਾ ਹੈਂ?"

ਕਹਿੰਦਾ, "ਜੀ! ਮੈਂ 'ਸਬਰ' ਤੇ 'ਸ਼ੁਕਰ' ਦਾ ਮਾਇਅਨਾ ਪੁਛਦਾ ਹਾਂ।" ਕਿਉਂਕਿ ਵਾਰ-ਵਾਰ ਆਉਂਦਾ ਹੈ -

***ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ॥***

***ਭਾਈ ਗੁਰਦਾਸ ਜੀ ਦੀ ਵਾਰ 3/18***

ਜੇ ਮੁਰੀਦ ਬਣਨਾ ਹੈ ਤਾਂ 'ਸਾਬਰ' ਹੋਣਾ ਚਾਹੀਦਾ ਹੈ- ਸ਼ੁਕਰ ਵਿਚ ਰਹਿਣ ਵਾਲਾ, ਸੰਤੋਖ ਵਿਚ ਰਹਿਣ ਵਾਲਾ, ਤੇ ਇਸ ਦੇ ਅਰਥ ਸਾਨੂੰ ਨਹੀਂ ਪਤਾ ਲਗਦੇ ਕਿ ਇਹ ਕੀ ਹੁੰਦਾ ਹੈ।

ਕਹਿੰਦੇ, "ਹੁਣੇ ਦੱਸ ਦਿੰਦੇ ਹਾਂ।" ਕੁਝ ਦੇਰ ਚੁਪ ਰਹੇ, ਇੰਨੇ ਨੂੰ ਕੋਰੜੇ ਮਾਰਨ ਵਾਲਾ ਆ ਗਿਆ। ਸੌ ਕੋਰੜਾ ਹਰ ਰੋਜ਼ ਇਸ ਦੇ ਮਾਰਦੇ ਸੀ। ਇਹ ਖੜ੍ਹਾ ਹੋ ਗਿਆ ਤੇ ਉਹ ਨਾਲੇ ਕੋਰੜੇ ਮਾਰਦਾ ਹੈ ਤੇ ਨਾਲੇ ਗਿਣਦਾ ਹੈ। ਇਨ੍ਹਾਂ ਨੇ ਇਕ ਉਂਗਲੀ ਉਪਰ ਚੁੱਕੀ ਹੋਈ ਹੈ ਤੇ ਨਾਂਹ ਵਿਚ ਹਿਲਾ ਰਹੇ ਨੇ। ਪਰ ਇਸ ਦੇ ਸਮਝ ਵਿਚ ਨਹੀਂ ਆਇਆ। ਸਰਮੱਦ ਦੇ 50 ਕੋਰੜੇ ਲੱਗ ਲਏ। ਜੱਲਾਦ ਪਾਸੇ ਹਟ ਗਿਆ।

ਇਹ ਕਹਿਣ ਲੱਗੇ ਰਾਜਦੂਤ ਨੂੰ, "ਤੇਰੇ ਸਮਝ 'ਚ ਆਏ ਅਰਥ?"

ਕਹਿੰਦਾ, "ਨਾ ਜੀ! ਮੈਨੂੰ ਤਾਂ ਸਮਝ ਨਹੀਂ ਆਏ, ਮੈਂ ਤਾਂ ਕੋਰੜੇ ਲੱਗਦੇ ਦੇਖਦਾ ਹਾਂ ਤੁਹਾਡੇ, ਇਹ ਤਾਂ ਬੜੇ ਜ਼ਾਲਮ ਨੇ।"

ਕਹਿੰਦੇ, "ਚੰਗਾ! ਹੁਣ ਤੈਨੂੰ ਸਮਝਾ ਦਿਆਂਗੇ, ਦਿਖਾ ਦਿਆਂਗੇ।"

ਉਸ ਵੇਲੇ ਹੱਥ ਮਾਰਿਆ, ਨੇਤਰ ਖੋਲ੍ਹ ਦਿੱਤੇ, ਜਿਹੜੇ ਗੁਪਤ ਚੀਜ਼ਾਂ ਨੂੰ ਦੇਖਦੇ ਨੇ। ਕੀ ਦੇਖ ਰਿਹਾ ਹੈ ਕਿ ਅਵਾਜ਼ਾਂ ਆ ਰਹੀਆਂ ਨੇ। ਜਿਸ ਤਖਤ ਦੇ ਉਤੇ ਔਰੰਗਜੇਬ ਬੈਠਾ ਹੈ, ਫਰਿਸ਼ਤਾ ਕਹਿੰਦਾ, ਮੈਨੂੰ ਹੁਕਮ ਦੇਹ, ਮੈਂ ਇਸ ਦਾ ਤਖਤ ਉਲਟਾ ਦਿਆਂ, ਮੈਂ ਇਸ ਦਾ ਮਹੱਲ ਗਰਕ ਕਰ ਦਿਆਂ। ਬੜੇ ਫਰਿਸ਼ਤੇ ਦੇਖੇ, ਸਾਰਿਆਂ ਨੂੰ ਇਹ ਨਾਂਹ-ਨਾਂਹ ਕਹੀ ਜਾਂਦਾ ਹੈ। ਜਦੋਂ ਸੌ ਕੋਰੜਾ ਲੱਗ ਗਿਆ, ਕਹਿੰਦੇ, "ਹੁਣ ਤੇਰੇ ਅਰਥ ਸਮਝ 'ਚ ਆਇਆ?"

ਕਹਿੰਦਾ, "ਨਾ ਜੀ!"

ਕਹਿੰਦੇ, "ਦੇਖ! ਐਨਾ ਤਾਕਤ ਦਾ ਮਾਲਕ ਹਾਂ ਕਿ ਜੇ ਮੈਂ ਇਕ ਵਾਰੀ ਕਹਿ ਦਿਆਂ ਤਾਂ ਦਿੱਲੀ ਨੂੰ ਹੁਣੇ ਗਰਕ ਕਰ ਦਿਆਂ। ਐਨੀਆਂ ਸ਼ਕਤੀਆਂ ਦਾ ਮਾਲਕ ਹੁੰਦਾ ਹੋਇਆ ਮੈਂ ਸਬਰ ਦੇ ਵਿਚ ਹਾਂ ਤੇ ਆਹ ਕੋਰੜੇ ਖਾ ਰਿਹਾ ਹਾਂ। ਇਸ ਨੂੰ 'ਸਬਰ' ਕਹਿੰਦੇ ਨੇ ਕਿ ਤਾਕਤ ਕੋਲ ਹੋਵੇ ਤੇ ਫੇਰ ਦੁਖ ਸਹੀ ਜਾਵੇ।"

ਕਹਿੰਦਾ, "ਜੀ! 'ਸ਼ੁਕਰ' ਦਾ ਅਰਥ?"

ਕਹਿੰਦੇ, "ਤੈਨੂੰ ਉਹ ਵੀ ਦੱਸ ਦਿੰਦਾ ਹਾਂ।"

ਐਨੇ ਨੂੰ ਇਕ ਪਿਆਲਾ ਆ ਗਿਆ, ਨਮਕ ਹੀ ਨਮਕ ਪਾਇਆ ਹੋਇਐ ਪਾਣੀ ਵਿਚ। ਇਹ ਪੀ ਕੇ ਕਹਿਣ ਲਗਿਆ, "ਅੱਲ੍ਹਾ-ਤਾਲਾ ਤੇਰਾ ਸ਼ੁਕਰ ਹੈ ਤੂੰ ਮੇਰੇ ਵਾਸਤੇ ਵੀ ਪਾਣੀ ਭੇਜਦਾ ਹੈਂ, ਚਾਹੇ ਨਮਕ ਵਾਲਾ ਹੀ ਭੇਜਦਾ ਹੈਂ।"

ਉਸ ਵੇਲੇ ਇਸ ਦੀ ਨਿਗ੍ਹਾ ਖੋਲ੍ਹ ਦਿੱਤੀ, ਕੀ ਦੇਖਦੇ ਨੇ ਕਿ ਬੇਅੰਤ ਪਦਾਰਥ ਫਰਿਸ਼ਤੇ ਲੈ ਕੇ ਖੜ੍ਹੇ ਨੇ ਖਾਣ ਵਾਸਤੇ ਕਿ ਅੰਗੀਕਾਰ ਕਰ ਫਕੀਰ ਸਾਈਂ। ਉਹ ਕਹਿੰਦਾ ਕਿ ਨਹੀਂ ਜੋ ਅੱਲ੍ਹਾ-ਤਾਲਾ ਦਿੰਦਾ ਹੈ ਉਸ ਤੇ ਹੀ ਮੇਰਾ ਸ਼ੁਕਰ ਹੈ। ਸੋ ਇਸ ਨੂੰ ਸਬਰ ਤੇ ਸ਼ੁਕਰ ਕਹਿੰਦੇ ਨੇ। ਸਾਧ ਸੰਗਤ ਜੀ!

***ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।***
***ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ॥***

***ਭਾਈ ਗੁਰਦਾਸ ਜੀ ਦੀ ਵਾਰ 3/18***

ਦੂਜਾ ਸਿਦਕ ਹੈ। ਗੁਰੂ ਛੇਵੇਂ ਪਾਤਿਸ਼ਾਹ ਮਹਾਰਾਜ ਕਸ਼ਮੀਰ ਵਿਚ ਚਲੇ ਗਏ। ਉਥੇ ਗੁਰਸਿਖ ਨਾਲ ਜਾ ਰਹੇ ਨੇ। ਇਕ ਦਿਨ ਆਪ ਜੰਗਲ ਵਿਚ ਵੜ ਗਏ ਤੇ ਉਥੇ ਭਾਈ ਨਿਹਾਲਾ ਨਾਲ-ਨਾਲ ਜਾ ਰਿਹਾ ਹੈ। ਮਹਾਰਾਜ ਜੀ ਨੇ ਅਚਾਨਕ ਪਿਛੇ ਮੁੜਨਾ ਸ਼ੁਰੂ ਕਰਿਆ ਤਾਂ ਉਨ੍ਹਾਂ ਨੇ ਦੱਸਿਆ ਕਿ ਮਹਾਰਾਜ! ਅੱਗੇ ਸ਼ੇਰ ਵਗੈਰਾ ਬਹੁਤ ਬੈਠੇ ਨੇ, ਉਹ ਉਚੇ ਥਾਵਾਂ ਤੋਂ ਛਾਲਾਂ ਮਾਰਦੇ ਨੇ। ਇਕ ਹੋਰ ਰਸਤਾ ਹੈ ਉਧਰੋਂ ਦੀ ਲੰਘ ਚਲਦੇ ਹਾਂ।

ਮਹਾਰਾਜ ਜੀ ਕਹਿੰਦੇ, "ਲੈ ਭਾਈ ਨਿਹਾਲਾ! ਤੂੰ ਇਥੇ ਹੀ ਖੜ੍ਹਨਾ ਜਦੋਂ ਤੱਕ ਅਸੀਂ ਆਉਂਦੇ ਨਹੀਂ। ਅਸੀਂ ਆਏ ਦੂਜੇ ਰਸਤੇ ਦੀ ਹੋ ਕੇ।"

ਉਥੋਂ ਮਹਾਰਾਜ ਜੀ ਫਿਰ ਤੁਰ ਕੇ ਆਪਣੇ ਡੇਰੇ ਨੂੰ ਆ ਗਏ, ਦੂਜੇ ਦਿਨ ਵੀ ਨਾ ਗਏ, ਤੀਜੇ ਦਿਨ ਵੀ ਨਾ ਗਏ ਤੇ ਚੌਥੇ ਦਿਨ ਪੁਛਿਆ।

ਕਹਿੰਦੇ, "ਭਾਈ ਨਿਹਾਲਾ ਨਜ਼ਰ ਨਹੀਂ ਆਉਂਦਾ।"

ਕਹਿੰਦੇ, "ਸੱਚੇ ਪਾਤਸ਼ਾਹ! ਤੁਸੀਂ ਉਥੇ ਖੜ੍ਹਾਇਆ ਸੀ, ਹੁਕਮ ਦਿੱਤਾ ਸੀ। ਉਸ ਤੋਂ ਬਾਅਦ ਤਾਂ ਦੇਖਿਆ ਨਹੀਂ, ਪਤਾ ਨਹੀਂ ਕੋਈ ਸ਼ੇਰ ਖਾ ਗਿਆ ਜਾਂ ਕੀ ਹੋਇਆ।"

ਮਹਾਰਾਜ ਉਸੇ ਵੇਲੇ ਘੋੜੇ ਤੇ ਚੜ੍ਹ ਕੇ ਇਕ ਦਮ ਉਸ ਥਾਂ ਤੇ ਗਏ। ਉਥੇ ਭਾਈ ਨਿਹਾਲੇ ਦੀ ਸੁਰਤੀ ਲੱਗੀ ਹੋਈ ਹੈ ਤੇ ਆਵਾਜ਼ ਆ ਰਹੀ ਹੈ -

ਸਤਿਨਾਮ-ਵਾਹਿਗੁਰੂ, ਸਤਿਨਾਮ-ਵਾਹਿਗੁਰੂ॥

ਜਿਥੇ ਖੜ੍ਹਾ ਕੀਤਾ ਸੀ ਉਥੇ ਹੀ ਖੜ੍ਹਾ ਹੈ। ਤਿੰਨ ਦਿਨ, ਤਿੰਨ ਰਾਤਾਂ ਹੋ ਗਈਆਂ। ਸੋ ਇਹ ਸਿਦਕੀ ਸਿੱਖ ਹੋਇਆ ਕਰਦੇ ਨੇ। ਪੰਜ ਕਿਸਮ ਦੀ ਸਿੱਖੀ ਹੋਇਆ ਕਰਦੀ ਹੈ - ਇਕ ਹੁੰਦੀ ਹੈ ਭੇਖ ਧਾਰਨ ਕਰ ਲੈਣਾ। ਸੋਹਣਾ ਲਗਦਾ ਹੈ, ਲੋਕ 'ਸਤਿ ਸ੍ਰੀ ਅਕਾਲ' ਬੁਲਾਉਣ ਲੱਗ ਜਾਂਦੇ ਨੇ। ਵਿਚ ਕੁਝ ਨਹੀਂ ਹੁੰਦਾ, ਖਾਲੀ ਹੁੰਦੇ ਨੇ।

ਦੂਸਰੀ ਹੋਇਆ ਕਰਦੀ ਹੈ ਹਿਰਸ ਦੀ ਸਿੱਖੀ। ਲੋਭ ਦੇ ਵਾਸਤੇ ਸਿੱਖੀ ਧਾਰਨ ਕਰਨੀ। ਉਸ ਜਮਾਤ ਵਿਚ ਵੜ ਜਾਣਾ ਕਿ ਮੇਰਾ ਵਪਾਰ ਚਲੇਗਾ।

ਤੀਸਰੀ ਸਿੱਖੀ ਹੋਇਆ ਕਰਦੀ ਹੈ ਪਿਛੇ ਮੁੜ-ਮੁੜ ਦੇਖਦੀ। ਸਾਧੂ ਤਾਂ ਬਣ ਗਿਆ, ਸੰਤਾਂ ਦੇ ਕੋਲ ਵੀ ਚਲਿਆ ਗਿਆ, ਫੇਰ ਪਿਛੇ ਨੂੰ ਝਾਕਦਾ ਹੈ। ਜਿਹੜਾ ਵੀ ਆਉਂਦਾ ਹੈ ਉਸੇ ਨੂੰ ਪੁਛਦਾ ਹੈ ਕਿ ਫਲਾਣੇ ਦਾ ਕੀ ਹਾਲ ਹੈ? ਮਾੜ੍ਹਾ-ਜਿਹਾ ਸੁਨੇਹਾ ਆ ਜਾਵੇ, ਉਸੇ ਵੇਲੇ ਛੱਡ ਕੇ ਨੱਠ ਜਾਂਦਾ ਹੈ।

ਚੌਥੀ ਹੋਇਆ ਕਰਦੀ ਹੈ ਸਿਦਕ ਦੀ ਸਿੱਖੀ।

ਪੰਜਵੀਂ ਹੋਇਆ ਕਰਦੀ ਹੈ ਭਾਵਨੀ ਦੀ।

ਸਿਦਕ ਦੀ ਸਿੱਖੀ ਉਹ ਹੈ ਕਿ ਸਿਰ ਬੇਸ਼ਕ ਚਲਿਆ ਜਾਵੇ ਪਰ ਸਿਦਕ ਨਾ ਜਾਵੇ। ਭਾਵਨੀ ਹੁੰਦੀ ਹੈ - ਗੁਰੂ ਨੂੰ ਪ੍ਰਮੇਸ਼ਰ ਸਮਝਣਾ। ਸੋ ਇਸ ਤਰ੍ਹਾਂ ਦੇ ਨਾਲ ਸਿਦਕ ਤੇ ਭਾਵਨੀ ਦੀ ਸਿਖੀ ਧਾਰਨ ਕਰਕੇ ਭਾਈ ਲਹਿਣਾ ਜੀ ਗੁਰੂ ਨਾਨਕ ਪਾਤਿਸ਼ਾਹ ਜੀ ਦੀ ਸੇਵਾ ਦਿਨ ਰਾਤ ਕਰ ਰਹੇ ਨੇ। ਤਿੰਨ ਸਾਲ ਲੰਘ ਗਏ, ਬਹੁਤ ਘਾਲ ਕਮਾਈ ਕਰੀ ਜਿਸ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਜਿਵੇਂ ਗੁਰੂ ਅਮਰਦਾਸ ਮਹਾਰਾਜ ਜੀ ਨੇ ਕਮਾਈ ਕਰੀ ਸੀ, ਇਸੇ ਤਰ੍ਹਾਂ ਆਪ ਦਿਨ ਰਾਤ ਗੁਰੂ ਨਾਨਕ ਪਾਤਿਸ਼ਾਹ ਜੀ ਦੀ ਸੇਵਾ ਵਿਚ ਰਹਿੰਦੇ ਨੇ। ਇਕ ਦਿਨ ਗੁਰੂ ਨਾਨਕ ਪਾਤਿਸ਼ਾਹ ਨੇ ਕਿਹਾ, "ਭਾਈ ਲਹਿਣਾ! ਤੁਹਾਨੂੰ ਤਿੰਨ ਸਾਲ ਹੋ ਗਏ ਇਥੇ ਆਇਆਂ ਨੂੰ ਤੇ ਘਰ-ਬਾਰ, ਬਾਲ-ਬੱਚੇ, ਤੁਹਾਡਾ ਕਾਰੋਬਾਰ ਬੜਾ ਫੈਲਿਆ ਹੋਇਆ ਹੈ, ਤੁਸੀਂ ਕਦੇ ਜਾ ਕੇ ਨਹੀਂ ਦੇਖਿਆ।"

ਕਹਿੰਦੇ, "ਸੱਚੇ ਪਾਤਿਸ਼ਾਹ! ਮੈਨੂੰ ਤਾਂ ਕਦੇ ਫੁਰਨਾ ਹੀ ਨਹੀਂ ਆਇਆ ਪਿਛਲਾ। ਜਦੋਂ ਦਾ ਆਪ ਦੇ ਚਰਨਾਂ ਵਿਚ ਆਇਆ ਹਾਂ, ਮੇਰੇ ਵਾਸਤੇ ਤਾਂ ਸਾਰੀ ਦੁਨੀਆਂ ਤੁਸੀਂ ਰਹਿ ਗਏ, ਮੈਨੂੰ ਹੋਰ ਕੋਈ ਨਹੀਂ ਰਿਹਾ।"

ਉਸ ਵੇਲੇ ਹੁਕਮ ਦਿਤਾ ਆਪ ਨੇ ਕਿ ਭਾਈ! ਜਾਓ, ਜੋ ਕਾਰਜ ਅਧੂਰੇ ਨੇ ਉਨ੍ਹਾਂ ਕਾਰਜਾਂ ਨੂੰ ਤੁਸੀਂ ਪੂਰਾ ਕਰੋ। ਹੁਣ ਵਿਛੜਨਾ ਨਹੀਂ ਚਾਹੁੰਦੇ ਪਰ ਹੁਕਮ ਮੰਨ ਰਹੇ ਨੇ। ਉਸ ਵੇਲੇ ਨੈਣਾਂ ਦੇ ਅੰਦਰ ਜਲ ਜਾ ਰਿਹਾ ਹੈ, ਹੱਥ ਬੰਨ੍ਹੇ ਹੋਏ ਨੇ, ਚਰਨਾਂ ਤੇ ਨਮਸ਼ਕਾਰ ਕਰਕੇ ਪਿਛਲੇ ਪੈਰੀਂ ਆਪ ਤੁਰੇ ਜਾਂਦੇ ਨੇ। ਜਿੰਨਾ ਦੇਖ ਸਕਦੇ ਨੇ ਓਨਾਂ ਗੁਰੂ ਨਾਨਕ ਪਾਤਿਸ਼ਾਹ ਦੇ ਦਰਸ਼ਨ ਕਰਦੇ ਨੇ। ਅਖੀਰ ਘਰ ਆ ਗਏ। ਹੁਣ ਘਰ ਆ ਕੇ ਚਿੱਤ ਨਹੀਂ ਲਗਦਾ, ਹਰ ਵਕਤ ਖਿੱਚ ਰਹਿੰਦੀ ਹੈ ਤੇ ਜਿਨ੍ਹਾਂ ਦੇ ਵਿਚ ਪਿਆਰ ਹੁੰਦਾ ਹੈ ਸਾਧ ਸੰਗਤ ਜੀ! ਉਹ ਪਿਆਰੇ ਤੋਂ ਬਗੈਰ ਜੀਉਂਦੇ ਨਹੀਂ ਹੋਇਆ ਕਰਦੇ, ਐਸ ਤਰ੍ਹਾਂ ਮਹਾਰਾਜ ਜੀ ਦਾ ਫੁਰਮਾਨ ਹੈ -

***ਧਾਰਨਾ - ਜੀਊਣਾ ਔਖਾ ਹੈ,***
***ਪਿਆਰੇ ਗੁਰਾਂ ਤੋਂ ਵਿਛੜ ਕੇ -2, 2.***
***ਗੁਰਾਂ ਤੋਂ ਵਿਛੜ ਕੇ -4, 2.***
***ਜੀਊਣਾ ਔਖਾ ਹੈ, ................ -2.***

ਜਿਨ੍ਹਾਂ ਦਾ ਪਿਆਰ ਲੱਗ ਗਿਆ ਗੁਰੂ ਦੇ ਨਾਲ, ਕਹਿੰਦੇ ਉਹ ਜੀਉਂ ਨਹੀਂ ਸਕਿਆ ਕਰਦੇ -

***ਜਾਂ ਸਹੁ ਦੇਖਨਿ ਆਪਨਾ ਨਾਨਕ ਥੀਵਨਿ ਭੀ ਹਰੇ॥***
***ਪੰਨਾ - 1422***

ਜਿਵੇਂ ਮੁਰਝਾਏ ਹੋਏ ਬੂਟੇ ਦੇ ਅੰਦਰ ਜੇ ਪਾਨੀ ਪੈ ਜਾਵੇ ਤਾਂ ਉਹ ਇਕ ਦਮ ਹਰਾ ਭਰਾ ਹੋ ਜਾਂਦਾ ਹੈ, ਤਿਵੇਂ ਸਿੱਖ ਦਾ ਪਿਆਰ ਗੁਰੂ ਦੇ ਨਾਲ ਹੋਇਆ ਕਰਦਾ ਹੈ। ਗੁਰੂ ਦਾ ਵਿਛੋੜਾ ਸਿੱਖ ਨਹੀਂ ਸਹਿ ਸਕਦਾ ਤੇ ਐਸਾ ਵੀ ਫੁਰਮਾਨ ਆਉਂਦਾ ਹੈ ਕਿ ਜਿਸ ਤਰ੍ਹਾਂ ਮੱਛੀ ਪਾਣੀ ਤੋਂ ਬਿਨਾ ਜੀਊਂਦੀ ਨਹੀਂ ਰਹਿੰਦੀ, ਇਸੇ ਤਰ੍ਹਾਂ ਗੁਰਸਿਖ ਗੁਰੂ ਤੋਂ ਵਿਛੜ ਕੇ ਜੀਊਂਦਾ ਨਹੀਂ ਰਹਿੰਦਾ -

***ਧਾਰਨਾ - ਗੁਰਸਿਖ ਮਰ ਜਾਵੇ,***
***ਬਾਝ ਗੁਰਾਂ ਦੇ ਦਰਸ਼ ਤੋਂ -2, 2.***
***ਗੁਰਸਿਖ ਮਰ ਜਾਵੇ,***
***ਬਾਝ ਗੁਰਾਂ ਦੇ ਦਰਸ਼ ਤੋਂ 4.***

*ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥*
*ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥*
*ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥*
*ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥*
*ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥*
*ਪੰਨਾ - 708*

ਸੋ ਏਸ ਤਰ੍ਹਾਂ ਦੇ ਨਾਲ ਜੇ ਗੁਰੂ ਦਾ ਦਰਸ਼ਨ ਨਹੀਂ ਹੁੰਦਾ ਤਾਂ ਗੁਰਸਿਖ ਦੀ ਮੌਤ ਹੋ ਜਾਇਆ ਕਰਦੀ ਹੈ। ਦੋ ਤਰ੍ਹਾਂ ਦੀ ਮੌਤ ਹੋਇਆ ਕਰਦੀ ਹੈ - ਇਕ ਸਰੀਰ ਦੀ ਮੌਤ ਹੋ ਜਾਣੀ, ਇਕ ਪਿਆਰ ਦੀ ਮੌਤ ਹੋ ਜਾਣੀ।

ਮਹਾਂਪੁਰਸ਼ ਐਸਾ ਫੁਰਮਾਉਂਦੇ ਨੇ ਕਿ ਜਿਸ ਮਹਾਂਪੁਰਸ਼ ਨਾਲ ਪਿਆਰ ਹੈ, ਉਸ ਦਾ ਸਤਿਸੰਗ ਆਦਮੀ ਨੂੰ ਜ਼ਰੂਰ ਕਰਨਾ ਚਾਹੀਦਾ ਹੈ। ਜੇ ਹਫਤੇ ਵਿਚ ਇਕ ਵਾਰੀ ਨਹੀਂ ਕਰ ਸਕਦਾ ਤਾਂ ਦੋ ਹਫਤਿਆਂ ਵਿਚ ਇਕ ਵਾਰੀ ਕਰੇ, ਜੇ ਫੇਰ ਨਹੀਂ ਕਰ ਸਕਦਾ ਤਾਂ ਮਹੀਨੇ ਵਿਚ ਇਕ ਵਾਰੀ ਕਰੇ। ਇਹ ਵੀ ਨਹੀਂ ਹੋ ਸਕਦਾ, ਦੂਰ ਦਰਾਜ ਰਹਿੰਦਾ ਹੈ ਤਾਂ ਦੋ ਮਹੀਨਿਆਂ 'ਚ ਇਕ ਵਾਰੀ ਜਰੂਰ ਕਰੇ। ਜ਼ਿਆਦਾ ਦੂਰ ਰਹਿੰਦਾ ਹੈ ਤਾਂ ਤਿੰਨ ਮਹੀਨਿਆਂ 'ਚ ਇਕ ਵਾਰੀ ਕਰੇ। ਜੇ ਫੇਰ ਨਹੀਂ ਕਰ ਸਕਦਾ ਤਾਂ ਸਾਲਾਨਾ ਜਿਹੜਾ ਵੱਡਾ ਭੰਡਾਰਾ ਹੁੰਦਾ ਹੈ ਉਥੇ ਜਰੂਰ ਜਾਵੇ। ਸੋ -

*ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ॥*
*ਪੰਨਾ - 757*

ਜਿਨ੍ਹਾਂ ਦੇ ਅੰਦਰ ਪਿਆਰ ਹੈ, ਭਾਵੇਂ ਮੀਂਹ ਪਵੇ, ਝੱਖੜ ਆਵੇ, ਉਨ੍ਹਾਂ ਨੇ ਤਾਂ ਜਾ ਕੇ ਮਿਲਣਾ ਹੀ ਮਿਲਣਾ ਹੈ -

*ਸਮੁੰਦੁ ਸਾਗਰੁ ਹੋਵੈ ਬਹੁ ਖਾਰਾ*
*ਗੁਰਸਿਖੁ ਲੰਘਿ ਗੁਰ ਪਹਿ ਜਾਈ॥*
*ਜਿਉ ਧਰਤੀ ਸੋਭ ਕਰੇ ਜਲੁ ਬਰਸੈ*
*ਤਿਉ ਸਿਖੁ ਗੁਰ ਮਿਲਿ ਬਿਗਸਾਈ॥ ਪੰਨਾ - 757*

ਜਿਵੇਂ ਧਰਤੀ ਤੇ ਮੀਂਹ ਪੈ ਜਾਵੇ ਤਾਂ ਆਹ ਸਾਰੇ ਬੂਟਿਆਂ ਨੂੰ ਹੋਸ਼ ਆ ਜਾਏਗੀ, ਸਾਰੀ ਬਨਸਪਤੀ ਨੂੰ ਹੋਸ਼ ਆ ਜਾਏਗੀ। ਇਸੇ ਤਰ੍ਹਾਂ ਜਦੋਂ ਸਿੱਖ ਨੂੰ ਗੁਰੂ ਮਿਲਦਾ ਹੈ ਤਾਂ ਉਸ ਦੇ ਅੰਦਰ ਚਾਅ, ਪਿਆਰ ਦੀਆਂ ਲਹਿਰਾਂ ਉਠਣੀਆਂ ਸ਼ੁਰੂ ਹੋ ਜਾਇਆ ਕਰਦੀਆਂ ਨੇ।

*ਸੇਵਕ ਕਾ ਹੋਇ ਸੇਵਕੁ ਵਰਤਾ ਕਰਿ ਕਰਿ ਬਿਨਉ ਬੁਲਾਈ॥*
*ਨਾਨਕ ਕੀ ਬੇਨੰਤੀ ਹਰਿ ਪਹਿ ਗੁਰ ਮਿਲਿ ਗੁਰ ਸੁਖੁ ਪਾਈ॥*
*ਪੰਨਾ - 758*

ਸਿੱਖ ਗੁਰੂ ਕੋਲ ਜਾ ਕੇ ਉਚਾ ਨਹੀਂ ਬਣਦਾ। ਸਿੱਖ ਸਗੋਂ ਨਿਮਰਤਾ ਵਿਚ ਰਹੇ। ਸੋ ਇਸ ਤਰ੍ਹਾਂ ਆਪ ਆ ਗਏ ਹੁਕਮ ਦੇ ਬੰਨ੍ਹੇ ਹੋਏ। ਲੋਕ ਮਾਨਤਾ ਕਰਦੇ ਨੇ ਕਿ ਗੁਰੂ ਮਹਾਰਾਜ ਜੀ ਦੀ ਸੇਵਾ ਕਰਕੇ ਆਇਆ ਹੈ। ਪਿੰਡ ਦਾ ਚੌਧਰੀ ਮਾਨਤਾ ਕਰਦਾ ਹੈ। ਚੌਧਰੀ ਆ ਕੇ ਜਦੋਂ ਭਾਈ ਲਹਿਣਾ ਜੀ ਨੂੰ ਮਿਲਿਆ, ਆਪ ਨੇ ਕਿਹਾ, "ਚੌਧਰੀ ਜੀ! ਏਧਰ ਆਓ ਮੰਜੇ ਤੇ ਬੈਠੋ।"

ਉਹ ਕਹਿੰਦਾ, "ਹੁਣ ਮੈਂ ਚੌਧਰੀ ਨਹੀਂ ਰਿਹਾ ਤੁਹਾਡੇ ਸਾਹਮਣੇ। ਤੁਸੀਂ ਗੁਰੂ ਨਾਨਕ ਮਹਾਰਾਜ ਜੀ ਦੀ ਸੇਵਾ ਕਰਕੇ ਆਏ ਹੋ ਤੇ ਤੁਸੀਂ ਉਚੀ ਪਦਵੀ ਤੇ ਹੋ ਤੇ ਮੈਂ ਛੋਟਾਂ ਹਾਂ।"

ਸਭ ਪਾਸੇ ਸੋਭਾ ਹੁੰਦੀ ਹੈ, ਆਦਰ ਸਤਿਕਾਰ ਹੋ ਰਿਹਾ ਹੈ, ਘਰ ਵਿਚ ਬਹੁਤ ਪਿਆਰ ਕਰ ਰਹੇ ਨੇ ਪਰ ਆਪ ਦਾ ਮਨ ਉਸ ਥਾਂ ਤੇ ਲੱਗਿਆ ਹੀ ਨਹੀਂ। ਪ੍ਰਸ਼ਾਦਾ ਪਾਣੀ ਘੱਟ ਕਰ ਦਿੱਤਾ, ਰਾਤ ਨੂੰ ਨੀਂਦ ਨਹੀਂ ਆਉਂਦੀ, ਹਉਕੇ ਆਉਂਦੇ ਰਹਿੰਦੇ ਨੇ, ਖਿੱਚ ਪੈਂਦੀ ਰਹਿੰਦੀ ਹੈ, ਜੀਅ ਕਰਦਾ ਹੈ ਕਿ ਹੁਣੇ ਹੀ ਚਲਿਆ ਜਾਵਾਂ ਪਰ ਉਧਰੋਂ ਹੁਕਮ ਕਰੜਾ ਹੈ। ਹੁਕਮ ਦੇ ਅੰਦਰ ਬੰਨ੍ਹੇ ਹੋਏ ਬੈਠੇ ਨੇ। ਐਸੀ ਜਿਸ ਦੀ ਅਵਸਥਾ ਹੋਇਆ ਕਰਦੀ ਹੈ, ਸੰਸਾਰ ਨੂੰ ਨਹੀਂ ਇਸ ਦੀ ਸਮਝ ਆਉਂਦੀ। ਕੋਈ ਵੈਰਾਗੀ ਪੁਰਸ਼ ਹੋਵੇ ਜਿਸ ਨੇ ਬਿਰਹੁ ਦੀ ਚੋਟ ਖਾਧੀ ਹੋਵੇ, ਉਹੀ ਜਾਣਦਾ ਹੈ, ਦੂਜੇ ਨੂੰ ਨਹੀਂ ਪਤਾ -

*ਧਾਰਨਾ - ਜਿਸ ਤਨ ਲੱਗੀਆਂ ਸੋਈ ਤਨ ਜਾਣੇ,*
*ਕਿਸੇ ਦੀ ਲੱਗੀ ਕੌਣ ਜਾਣਦਾ -2, 2.*
*ਮੇਰੇ ਪਿਆਰੇ, ਕਿਸੇ ਦੀ ਲੱਗੀ ਕੌਣ ਜਾਣਦਾ -2, 2.*
*ਜਿਸ ਤਨ ਲੱਗੀਆਂ ਸੋਈ ਤਨ ਜਾਣੇ,. -2.*

*ਲਾਗੀ ਹੋਇ ਸੁ ਜਾਨੈ ਪੀਰ॥*
*ਰਾਮ ਭਗਤਿ ਅਨੀਆਲੇ ਤੀਰ॥ ਪੰਨਾ - 327*

ਅਣੀਆਂ ਵਾਲੇ ਤੀਰ ਹੋਇਆ ਕਰਦੇ ਨੇ।

*ਹਰਿ ਪ੍ਰੇਮ ਭਗਤਿ ਜਨ ਬੇਧਿਆ ਸੇ ਆਨ ਕਤ ਜਾਹੀ॥*
*ਪੰਨਾ - 1122*

ਜਿਸ ਦਾ ਮਨ ਪਿਆਰੇ ਦੀ ਭਗਤੀ ਨਾਲ ਵਿੰਨ੍ਹਿਆਂ ਗਿਆ ਉਹ ਹੋਰ ਕਿਤੇ ਜਾ ਨਹੀਂ ਸਕਦਾ -

*ਮੀਨੁ ਬਿਛੋਹਾ ਨਾ ਸਹੈ ਜਲ ਬਿਨੁ ਮਰਿ ਪਾਹੀ॥*
*ਪੰਨਾ - 1122*

ਮੱਛੀ ਪਾਣੀ ਦਾ ਵਿਛੋੜਾ ਨਹੀਂ ਸਹਿੰਦੀ, ਪਾਣੀ ਨਾ ਹੋਵੇ ਤਾਂ ਮਰ ਜਾਂਦੀ ਹੈ।

*ਹਰਿ ਬਿਨੁ ਕਿਉ ਰਹੀਐ ਦੂਖ ਕਿਨਿ ਸਹੀਐ*
*ਚਾਤ੍ਰਿਕ ਬੂੰਦ ਪਿਆਸਿਆ॥*
*ਪੰਨਾ - 1122*

ਆਹ ਸਵੇਰ ਵੇਲੇ, ਹੁਣ ਧਿਆਨ ਨਾਲ ਸੁਣਿਓ ਅੰਮ੍ਰਿਤ ਵੇਲੇ, ਕਿਸ ਤਰ੍ਹਾਂ ਪਪੀਹਾ 'ਪਿਰਓ-ਪਿਰਓ-ਪਿਰਓ' ਤੜਕੇ ਕਈ ਵਾਰ ਤਿੰਨ ਵਜੇ ਹੀ ਕਰਨ ਲੱਗ ਜਾਂਦਾ ਹੈ, ਹਟਦਾ ਹੀ ਨਹੀਂ ਦਿਨ ਚੜ੍ਹੇ ਤੱਕ ਕਿਉਂਕਿ ਉਸ ਨੂੰ ਬੂੰਦ ਨਹੀਂ ਮਿਲੀ -

*ਹਰਿ ਬਿਨ ਕਿਉ ਰਹੀਐ..........॥ ਪੰਨਾ - 1122*

ਜਿਹੜਾ ਪਿਆਰ ਕਰਦਾ ਹੈ ਗੁਰੂ ਨਾਲ, ਵਾਹਿਗੁਰੂ ਨਾਲ, ਉਹ ਵੀ ਇਸੇ ਤਰ੍ਹਾਂ ਹੀ ਕਰਦਾ ਹੈ।

*ਕਬ ਰੈਨਿ ਬਿਹਾਵੈ ਚਕਵੀ ਸੁਖੁ ਪਾਵੈ ..........॥*
*ਪੰਨਾ - 1122*

ਚਕਵੀ ਲੋਚਦੀ ਹੈ ਕਿ ਰਾਤ ਖਤਮ ਹੋਵੇ ਤੇ ਕਦੋਂ ਦਿਨ ਚੜ੍ਹੇ ਤੇ ਕਦੋਂ ਮੈਂ ਸੂਰਜ ਦਾ ਦਰਸ਼ਨ ਕਰਾਂ -

(ਪੰਨਾ 40 ਦੀ ਬਾਕੀ)

ਇਸਤਰੀ ਤੇ ਪਤੀ ਵਾਲੀ ਭਗਤੀ ਹੈ, ਤੇ ਦਾਸਾ-ਭਾਵ ਭਗਤੀ ਹੈ। ਇਨ੍ਹਾਂ ਸਾਰੀਆਂ ਭਗਤੀਆਂ ਨੂੰ ਪ੍ਰੇਮ ਦਾ ਫਲ ਲਗਦਾ ਹੈ। ਉਸ ਨੂੰ 'ਪ੍ਰੇਮਾ ਭਗਤੀ' ਕਹਿੰਦੇ ਨੇ। ਪ੍ਰੇਮਾ ਭਗਤੀ ਤੋਂ ਬਾਅਦ ਫੇਰ ਪਰ੍ਹਾ ਭਗਤੀ ਹੁੰਦੀ ਹੈ ਕਿ ਮੇਰਾ ਕੁਝ ਨਹੀਂ, ਹੇ ਸਤਿਗੁਰੂ! ਸਭ ਕੁਝ ਤੇਰਾ ਹੈ, ਬੱਚੇ ਵੀ ਤੇਰੇ, ਜ਼ਮੀਨ ਜਾਇਦਾਦ ਵੀ ਤੇਰੀ, ਸਰੀਰ ਵੀ ਤੇਰਾ ਹੈ। ਇਸ ਤੋਂ ਬਾਅਦ 'ਅਪਰਾ ਭਗਤੀ' ਹੁੰਦੀ ਹੈ - ਆਪਣਾ ਆਪ ਖਤਮ ਕਰ ਦੇਣਾ ਜਿਧਰ ਵੀ ਦੇਖਣਾ ਗੁਰੂ ਹੀ ਗੁਰੂ ਨਜ਼ਰ ਆਉਣਾ ਹੋਰ ਕੋਈ ਨਜ਼ਰ ਵਿਚ ਰਹਿਣਾ ਹੀ ਨਹੀਂ। ਸੋ ਇਹ ਮੁਖ ਭਗਤੀ ਹੈ।

ਤੀਸਰਾ ਇਹ ਹੈ ਕਿ ਨਿਹਚੇ ਵਿਚ ਗਿਆਨ ਰਹਿਣਾ। ਘਰ ਵਿਚ ਰਹਿਣਾ ਹੈ, ਘਰ ਦੇ ਵਿਚ ਪਕੜ ਨਹੀਂ ਪਾਉਣੀ, ਕਿਸੇ ਕਿਸਮ ਦਾ ਵੀ ਫਰਜ਼ ਪੂਰਾ ਕਰਨਾ ਹੈ। ਨਾਮ ਜਪਣਾ ਹੈ, ਧਰਮ ਦੀ ਕਿਰਤ ਕਰਨੀ ਹੈ। ਉਹ ਕਿਰਤ ਕਰਨੀ ਹੈ ਜਿਸ ਦੇ ਵਿਚ ਨਾਮ ਵਧੇ। ਬੇਇਮਾਨੀ, ਠੱਗੀ, ਛਲ, ਫਰੇਬ ਧੋਖੇ ਦੀ ਕਿਰਤ ਨਹੀਂ ਕਰਨੀ। ਫੇਰ ਜਿਹੜਾ ਕੁਝ ਆ ਗਿਆ, ਉਸ ਨੂੰ ਵੰਡ ਕੇ ਛਕ ਕੇ ਪ੍ਰਸੰਨ ਰਹਿਣਾ। ਗੁਰੂ ਮਹਾਰਾਜ ਜੀ ਨੇ ਆਪ ਖੇਤੀ ਕਰਕੇ ਸਾਨੂੰ ਦੱਸਿਆ ਹੈ ਕਿ ਖੇਤੀ ਕਰੀਦੀ ਹੈ। ਖੇਤੀ ਕਰ ਲੈਣੀ, ਅਨਾਜ ਹੋ ਜਾਣਾ, ਸਾਰਾ ਹੀ ਲੰਗਰ ਵਿਚ ਪਾ ਦੇਣਾ। ਲੰਗਰ ਹੀ ਚਲਦਾ ਸੀ। ਮਹਾਰਾਜ ਜੀ ਕਿਸੇ ਤੋਂ ਭੇਟਾ ਨਹੀਂ ਸੀ ਲੈਂਦੇ - ਗੁਰੂ ਨਾਨਕ ਪਾਤਿਸ਼ਾਹ। ਮਹਾਰਾਜ ਜੀ ਕਹਿੰਦੇ ਸਨ ਕਿ ਸਾਥੋਂ ਮਾਇਆ ਬਾਰਾਂ ਕੋਹ ਬਾਹਰ ਹੈ। ਭਾਈ ਲਹਿਣਾ! ਤੈਥੋਂ ਛੇ ਮੀਲ ਦੂਰ ਰਹਿਣੀ ਹੈ। ਤੀਸਰੇ ਤਖਤ, ਪਾਤਿਸ਼ਾਹ ਵੇਲੇ ਇਕ ਮੀਲ ਦੂਰ ਰਹਿਣੀ ਹੈ ਤੇ ਚੌਥੇ ਵੇਲੇ ਦਰਵਾਜਾ ਭੰਨ ਕੇ ਅੰਦਰ ਆ ਵੜਨਾ ਹੈ। ਫੇਰ ਬਥੇਰਾ ਕੁਝ ਹੋਏਗਾ, ਸਵਰਨ ਮੰਦਰ ਵੀ ਬਣਨਗੇ, ਫੌਜਾਂ ਵੀ ਆਉਣਗੀਆਂ, ਸਭ ਕੁਝ ਹੋਏਗਾ।

ਸੋ ਖੇਤੀ ਕਰਨੀ ਤੇ ਸਾਰਾ ਕੁਝ ਲੰਗਰ ਵਿਚ ਪਾ ਦੇਣਾ, ਆਪਣੇ ਵਾਸਤੇ ਨਹੀਂ ਰੱਖਣਾ ਕਿ ਬੱਚਿਆਂ ਵਾਸਤੇ ਰੱਖੀਏ। ਉਹ ਕਿਰਤ ਦਾ ਅਸੂਲ ਸਾਨੂੰ ਦਿਖਾ ਰਹੇ ਸੀ। ਮਹਾਰਾਜ ਜੀ ਬਾਹਰ ਮੁਖੀ ਤਿਆਗ ਵਿਚ ਵਿਸ਼ਵਾਸ ਨਹੀਂ ਰਖਦੇ ਕਿ ਬਾਹਰੋਂ ਚੀਜ਼ ਛੱਡ ਦਿਤੀ ਤੇ ਅੰਦਰੋਂ ਦਿਲ ਕਰੀ ਗਿਆ। ਉਹ ਕਹਿੰਦੇ ਅੰਦਰੋਂ ਛੱਡੋ ਉਸ ਚੀਜ਼ ਨੂੰ।

ਸੋ ਏਸ ਤਰ੍ਹਾਂ ਦੇ ਨਾਲ ਗ੍ਰਹਿਸਤੀਆਂ ਨੂੰ ਦਸਦੇ ਸਨ ਕਿ ਉਹ ਸਾਧਨ ਕਰੋ ਜਿਸ ਦੇ ਵਿਚ ਰਸ ਹੋਵੇ। ਰਸ ਤੋਂ ਹੀਣਾ ਸਾਧਨ ਨਹੀਂ ਕਰਨਾ। ਅੰਮ੍ਰਿਤ ਵੇਲੇ ਜਾਗੋ, ਲਿਵ ਵਿਚ ਬੈਠੋ। ਸਮੇਂ ਸਿਰ ਕਾਰਜ ਵੀ ਕਰੋ ਤੇ ਸਾਰੇ ਕਾਰਜ ਗੁਰੂ ਦੇ ਜਾਣ ਕੇ ਕਰੋ ਤੇ ਲੰਗਰ ਦਾ ਪ੍ਰਬੰਧ ਕਰੋ। ਏਸ ਤਰ੍ਹਾਂ ਦੇ ਨਾਲ ਗੁਰੂ ਮਹਾਰਾਜ ਜੀ ਨੇ ਸਾਨੂੰ ਆਪ ਜੀਵਨ ਜੀਊ ਕੇ ਦੱਸਿਆ, ਜੋ ਵੀ ਕਰਿਆ ਸਾਡੇ ਵਾਸਤੇ ਕਰਿਆ।

ਸੋ ਗੁਰੂ ਅੰਗਦ ਸਾਹਿਬ ਮਹਾਰਾਜ ਜੀ ਰਹਿ ਨਾ ਸਕੇ ਉਥੇ। ਥੋੜ੍ਹੇ ਦਿਨ ਹੁਕਮ ਮੰਨਿਆ। ਬੀਬੀ ਅਮਰੋ ਦਾ ਰਿਸ਼ਤਾ ਭੇਜ ਦਿੱਤਾ। ਬਾਕੀ ਉਨ੍ਹਾਂ ਨੂੰ ਕਹਿ ਦਿੱਤਾ ਕਿ ਤੁਸੀਂ ਜਾਣੋ, ਤੁਹਾਡਾ ਕੰਮ ਜਾਣੇ, ਮੈਂ ਨਹੀਂ ਆਉਣਾ ਏਸ ਗੱਲ ਵਿਚ। ਮਹਾਰਾਜ ਜੀ ਪਾਸ ਚਲੇ ਗਏ। ਜਾ ਕੇ ਨਮਸ਼ਕਾਰ ਕੀਤੀ, ਐਨੇ ਵੈਰਾਗ ਦੇ ਵਿਚ ਆਏ, ਮਾਨੋ ਉਨ੍ਹਾਂ ਨੇ ਚਰਨ ਹੀ ਧੋ ਦਿੱਤੇ। ਮਹਾਰਾਜ ਜੀ ਪਿੱਠ ਤੇ ਹੱਥ ਫੇਰਦੇ ਨੇ ਤੇ ਪੁਛਦੇ ਨੇ ਕਿ ਪੁਰਖਾ! ਬਹੁਤ ਛੇਤੀ ਆ ਗਿਆ। ਕਹਿਣ ਲੱਗੇ ਕਿ ਪਾਤਿਸ਼ਾਹ! ਮੈਂ ਨਹੀਂ ਰਹਿ ਸਕਦਾ ਤੁਹਾਡੇ ਤੋਂ ਬਗੈਰ, ਮੈਂ ਜੀਉਂਦਾ ਨਹੀਂ ਰਹਿ ਸਕਦਾ, ਮੈਨੂੰ ਵਿਛੋੜਾ ਨਾ ਦਿਓ। ਸੋ ਏਸ ਤਰ੍ਹਾਂ ਫੇਰ ਸੇਵਾ ਕਰਨੀ ਸ਼ੁਰੂ ਕਰ ਦਿੱਤੀ।

ਇਕ ਵਾਰੀ ਬਹੁਤ ਸੰਗਤ ਆ ਗਈ ਦੂਰ ਦਰਾਜ ਤੋਂ- ਅਫਗਾਨਿਸਤਾਨ ਤੋਂ, ਪੇਸ਼ਾਵਰ ਤੋਂ, ਇਰਾਨ ਤੋਂ, ਏਧਰ ਲੰਕਾ ਤੱਕ ਹਜ਼ਾਰਾਂ ਦੀ ਤਾਦਾਦ ਵਿਚ ਸੰਗਤ ਆ ਗਈ ਤੇ ਏਧਰਲੇ ਪਾਸੇ ਐਸੀ ਝੜੀ ਲੱਗੀ ਕਿ ਕੋਠੇ ਚੋਣੇ ਸ਼ੁਰੂ ਹੋ ਗਏ, ਲੰਗਰ ਵਾਲਾ ਕੋਠਾ ਵੀ ਚੋਂਦਾ ਹੈ, ਧਰਮਸ਼ਾਲਾ ਵੀ ਚੋਂਦੀ ਹੈ। ਲੰਗਰ ਬਣ ਨਹੀਂ ਰਿਹਾ, ਸਾਰਾ ਬਾਲਣ ਗਿੱਲਾ ਹੋ ਗਿਆ। ਉਸ ਵੇਲੇ ਮਹਾਰਾਜ ਜੀ ਨੇ ਦੇਖਿਆ ਕਿ ਸੰਗਤ ਤਾਂ ਦੋ ਤਿੰਨ ਦਿਨਾਂ ਤੋਂ ਭੁੱਖੀ ਬੈਠੀ ਹੈ। ਉਸ ਵੇਲੇ ਸਿਰੀ ਚੰਦ ਨੂੰ ਬੁਲਾਇਆ।

ਕਹਿੰਦਾ, "ਦੱਸੋ ਪਿਤਾ ਜੀ!"

ਮਹਾਰਾਜ ਜੀ ਕਹਿੰਦੇ, "ਬੇਟਾ! ਸੰਗਤ ਭੁੱਖੀ ਹੈ।"

ਕਹਿੰਦਾ, "ਫੇਰ ਕੀ ਕੀਤਾ ਜਾਵੇ? ਲੱਕੜਾਂ ਤਾਂ ਜਲਦੀਆਂ ਨਹੀਂ, ਅਸੀਂ ਵੀ ਭੁੱਖੇ ਹੀ ਬੈਠੇ ਹਾਂ। ਕੁਝ ਮਾੜਾ ਮੋਟਾ ਜੋ ਘਰ ਵਿਚ ਪਿਆ ਸੀ ਉਹ ਮੂੰਹ ਵਿਚ ਪਾ ਲੈਂਦੇ ਹਾਂ ਤੇ ਉਹ ਐਨਾ ਵੀ ਨਹੀਂ ਹੈ ਕਿ ਸੰਗਤ ਨੂੰ ਵੰਡ ਦੇਈਏ ਤੇ ਸੰਗਤ ਦਾ ਪੇਟ ਭਰ ਜਾਏ। ਉਹ ਤਾਂ ਮਾਮੂਲੀ ਹੈ - ਮਾੜਾ ਮੋਟਾ।"

ਮਹਾਰਾਜ ਜੀ ਕਹਿੰਦੇ, "ਕੋਈ ਪ੍ਰਬੰਧ ਕਰੋ।"

ਕਹਿੰਦਾ, "ਕੀ ਪ੍ਰਬੰਧ ਕਰੀਏ? ਝੜੀ ਲੱਗੀ ਹੋਈ ਹੈ।"

ਕਹਿਣ ਲੱਗੇ ਕਿ ਇਸ ਦਰਖਤ ਤੇ ਚੜ੍ਹ ਜਾਓ, ਹਲੂਣਾ ਦਿਓ ਤੇ ਪ੍ਰਮੇਸ਼ਰ ਰਿਜ਼ਕ ਭੇਜੇਗਾ, ਮਠਿਆਈ ਆ ਜਾਏਗੀ, ਹੋਰ ਪਦਾਰਥ ਆ ਜਾਣਗੇ ਤੇ ਜਾ ਕੇ ਛਕਾ ਆਓ।

ਦੇਖਣ ਲੱਗ ਗਿਆ।

ਮਹਾਰਾਜ ਜੀ ਕਹਿੰਦੇ, "ਜਾਂਦਾ ਨਹੀਂ?"

ਕਹਿੰਦਾ, "ਪਿਤਾ ਜੀ! ਮੈਨੂੰ ਕੁਝ ਸ਼ੱਕ ਹੋ ਰਿਹਾ ਹੈ ਕਿਉਂਕਿ ਤੁਹਾਡੀ ਉਮਰ ਸੱਤਰ੍ਹਾਂ ਦੇ ਨੇੜੇ ਆ ਰਹੀ ਹੈ ਤੇ ਦਿਮਾਗ ਵਿਚ ਤੁਹਾਡੇ ਫਰਕ ਪਿਆ ਲਗਦਾ ਹੈ।

ਕਹਿੰਦੇ, "ਪੁੱਤਰ! ਸੰਗਤ ਦਾ ਮਾਮਲਾ ਹੈ, ਜਾਹ ਤੂੰ।"

ਕਹਿੰਦਾ, "ਮੈਂ ਪਿਤਾ ਜੀ! ਬੇਇਜ਼ਤੀ ਕਰਾਉਣੀ ਹੈ? ਕਦੇ ਦਰਖਤਾਂ ਤੋਂ ਵੀ ਮਠਿਆਈਆਂ ਝੜਦੀਆਂ ਨੇ?"

ਉਸ ਵੇਲੇ ਲਖਮੀਦਾਸ ਨੂੰ ਕਿਹਾ ਕਿ ਬੇਟਾ ਲਖਮੀਦਾਸ!

ਤੂੰ ਜਾਹ, ਤੂੰ ਸਾਰੀ ਗੱਲ ਤਾਂ ਸੁਣ ਹੀ ਲਈ ਹੈ।

ਕਹਿੰਦਾ, "ਪਿਤਾ ਜੀ! ਮੈਂ ਨਹੀਂ ਜਾਂਦਾ। ਬੇਇਜ਼ਤੀ ਬਹੁਤ ਹੈ। ਇਸ ਤੇ ਲੋਕ ਹੱਸਣਗੇ। ਤੁਸੀਂ ਇਹ ਕਿਹੜੀ ਗੱਲ ਕਰਨ ਲੱਗੇ ਹੋਂ? ਫਲ ਲੱਗਿਆ ਹੋਵੇ ਦਰਖਤ ਤੇ ਤਾਂ ਹਲੂਣਾ ਦਿਤਿਆਂ ਤਾਂ ਉਹ ਵੀ ਨਹੀਂ ਝੜਦਾ - ਮਸੋਂ ਝੜਦਾ ਹੈ ਇਕ ਦੋ। ਬੇਰ ਲੱਗੇ ਹੋਣ ਤਾਂ ਥੋੜ੍ਹੇ ਬਹੁਤੇ ਝੜਦੇ ਨੇ ਤੇ ਤੁਸੀਂ ਕਹਿੰਦੇ ਹੋ ਕਿ ਲੱਡੂ, ਜਲੇਬੀਆਂ, ਬਰਫੀਆਂ, ਪੇੜੇ ਵਗੈਰਾ ਝਾੜ, ਹੋਰ ਮਠਿਆਈਆਂ ਝਾੜ। ਉਹ ਉਥੇ ਲੱਗੇ ਹੋਏ ਨੇ? ਤੁਸੀਂ ਦੇਖੇ ਨੇ?"

ਜਵਾਬ ਦੇਈ ਜਾਂਦੇ ਨੇ ਕਿਉਂਕਿ ਉਹ ਗੁਰੂ ਨਾਨਕ ਸਾਹਿਬ ਦੀ ਮਹਿਮਾ ਨੂੰ ਨਹੀਂ ਜਾਣਦੇ ਕਿ ਗੁਰੂ ਸਾਹਿਬ ਕੀ ਨੇ। ਪੁੱਤਰ ਕੋਈ ਵੀ ਨਹੀਂ ਜਾਣਦਾ ਹੁੰਦਾ ਸਾਧ ਸੰਗਤ ਜੀ! ਨਾ ਰਿਸ਼ਤੇਦਾਰ ਜਾਣਦੇ ਹੁੰਦੇ ਨੇ। ਕਿੰਨੇ ਮਹਾਂਪੁਰਸ਼ ਦੇਖ ਲਓ, ਪੁੱਤਰ ਉਨ੍ਹਾਂ ਨੂੰ ਪਿਓ ਹੀ ਜਾਣਦੇ ਨੇ। ਉਨ੍ਹਾਂ ਨੂੰ ਨਹੀਂ ਪਤਾ ਹੁੰਦਾ ਕਿ ਇਥੋਂ ਕਿੰਨੇ ਲੋਕ ਫਾਇਦਾ ਉਠਾ ਰਹੇ ਨੇ। ਸੋ ਮਹਿਮਾ ਦਾ ਨਹੀਂ ਪਤਾ। ਇਹ ਗੱਲ ਹੈ ਪਰਤੀਤ ਦੀ। ਜਿੰਨਾ ਚਿਰ ਪਰਤੀਤ ਨਾ ਹੋਵੇ, ਉਨਾ ਚਿਰ ਨਹੀਂ ਗੱਲ ਬਣਦੀ। ਇੰਜ ਪੜ੍ਹ ਲਓ -

***ਧਾਰਨਾ - ਗੁਰ ਕੀ ਪਰਤੀਤ ਜੀ,***
***ਜਿਸ ਦੇ ਮਨ ਵਿਚ ਹੈ ਭਾਈ -2, 2.***
***ਜਿਸ ਦੇ ਮਨ ਵਿਚ ਹੈ ਭਾਈ -2, 2.***
***ਗੁਰ ਕੀ ਪਰਤੀਤ ਜੀ,............ -2.***

***ਜਾ ਕੈ ਮਨਿ ਗੁਰ ਕੀ ਪਰਤੀਤਿ॥***
***ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥ ਪੰਨਾ - 283***

ਸੋ ਪਰਤੀਤ ਤੋਂ ਵਿਹੂਣੇ, ਗੁਰੂ ਨਾਨਕ ਪਾਤਿਸ਼ਾਹ ਜੀ ਦੀ ਮਹਿਮਾ ਨੂੰ ਨਹੀਂ ਜਾਣਦੇ। ਉਸ ਵੇਲੇ ਭਾਈ ਲਹਿਣਾ ਜੀ ਵੀ ਕੋਲ ਬੈਠੇ ਸਨ।

ਮਹਾਰਾਜ ਜੀ ਕਹਿਣ ਲੱਗੇ, "ਭਾਈ ਲਹਿਣਾ! ਸੰਗਤ ਕਈ ਦਿਨਾਂ ਦੀ ਭੁੱਖੀ ਹੈ। ਰਾਜ਼ਕ ਹੈ ਸਾਰਿਆਂ ਦਾ ਪ੍ਰਭੂ, ਸਭ ਨੂੰ ਦਿੰਦਾ ਹੈ -

***ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ॥***
***ਸਭ ਘਟ ਭੀਤਰਿ ਹਾਟੁ ਚਲਾਵੈ॥ ਪੰਨਾ - 794***

ਜਾਓ ਤੁਸੀਂ ਜਾ ਕੇ ਸੰਗਤਾਂ ਨੂੰ ਤ੍ਰਿਪਤ ਕਰੋ।"

ਉਸੇ ਵੇਲੇ ਹੁਕਮ ਮੰਨ ਕੇ ਉਠੇ ਤੇ ਜਾ ਕੇ ਦਰਖਤਾਂ ਨੂੰ ਹਲੂਣਿਆਂ। ਸਾਰੀਆਂ ਸੰਗਤਾਂ ਹਜ਼ਾਰਾਂ ਦੀ ਤਾਦਾਦ ਵਿਚ, ਜਿੰਨੀ ਜਿੰਨੀ ਕਿਸੇ ਨੂੰ ਲੋੜ ਸੀ ਪਦਾਰਥ ਚੁੱਕਦੇ ਜਾਂਦੇ ਨੇ, ਤੇ ਸਾਰੇ ਤ੍ਰਿਪਤ ਹੋ ਗਏ।

ਗੁਰੂ ਨਾਨਕ ਪਾਤਿਸ਼ਾਹ ਜਿਸ ਵਕਤ ਰੀਠਾ ਸਾਹਿਬ ਗਏ ਨੇ, ਉਥੇ ਰੀਠੇ ਮੰਗੇ। ਰੀਠੇ ਖਿਲਾਅ ਦਿੱਤੇ, ਕੌੜੇ ਰੀਠੇ ਮਿੱਠੇ ਬਣ ਗਏ। ਇਕ ਵਾਰੀ ਮਰਦਾਨਾ ਕਹਿੰਦਾ, ਮਹਾਰਾਜ! ਮੈਥੋਂ ਨਹੀਂ ਹੁਣ ਚੱਲਿਆ ਜਾਂਦਾ, ਮੈਨੂੰ ਕੁਝ ਖਾਣ ਨੂੰ ਦਿਓ। ਮਹਾਰਾਜ ਜੀ ਕਹਿੰਦੇ ਕਿ ਆਹ ਖਾ ਲੈ ਅੱਕਾਂ ਦੀਆਂ ਕਕੜੀਆਂ, ਪੱਲੇ ਨਾ ਬੰਨ੍ਹੀ। ਉਸ ਖਾ ਲਈਆਂ ਤਾਂ ਸਾਰੀਆਂ ਮਿੱਠੀਆਂ। ਮਹਾਰਾਜ ਜੀ ਕਹਿੰਦੇ, ਰਿਜ਼ਕ ਪ੍ਰਮੇਸ਼ਰ ਨੇ ਦੇਣਾ ਹੈ ਭਾਈ। ਵਿਸ਼ਵਾਸ ਨਹੀਂ ਹੈ ਮਨੁੱਖ ਨੂੰ ਪ੍ਰਮੇਸ਼ਰ ਦੇ ਉਤੇ। ਇਕ ਮਨੁੱਖ ਹੀ ਹੈ ਸ਼ਾਇਦ ਜਿਸਨੂੰ ਚੌਰਾਸੀ ਲੱਖ ਜੂਨ ਦੇ ਵਿਚ ਵਿਸ਼ਵਾਸ ਨਹੀਂ ਹੈ, ਬਾਕੀ ਤਾਂ ਸਾਰੀ ਸ੍ਰਿਸ਼ਟੀ ਨੂੰ ਵਿਸ਼ਵਾਸ ਹੈ। ਮਨੁੱਖਾਂ ਨਾਲੋਂ ਤਾਂ ਕਰੋੜਾਂ ਗੁਣਾ ਵੱਧ ਨੇ, ਪੰਛੀ ਹੀ ਬੇਅੰਤ ਨੇ, ਪਸ਼ੂ ਹੀ ਬੇਅੰਤ ਨੇ। ਉਨ੍ਹਾਂ ਦੇ ਕਿਤੇ ਹਲ ਚਲਦੇ ਨੇ ਜਾਂ ਦੁਕਾਨਾਂ ਬਣੀਆਂ ਹੋਈਆਂ ਨੇ?

ਬਾਬਾ ਫਰੀਦ ਜੀ ਬੈਠੇ ਨੇ ਜੰਗਲ ਦੇ ਅੰਦਰ। ਕੀ ਦੇਖਦੇ ਨੇ ਕਿ ਪੰਛੀ ਆਏ ਤੇ ਆ ਕੇ ਚੁਗਣਾ ਸ਼ੁਰੂ ਕਰ ਦਿੱਤਾ। ਹੈਰਾਨ ਹੁੰਦੇ ਨੇ ਕਿ ਇਥੇ ਚੋਗਾ ਕੌਣ ਪਾ ਗਿਆ। ਜਦੋਂ ਰੱਜ ਗਏ, ਖੰਭ ਮਾਰਨੇ ਸ਼ੁਰੂ ਕਰ ਦਿੱਤੇ, ਜਾ ਕੇ ਦਰਖਤਾਂ ਤੇ ਬੈਠ ਗਏ। ਕਹਿਣ ਲੱਗੇ ਕਿ ਧ੍ਰਿਗ ਹੈ ਬੰਦਿਆ! ਤੈਨੂੰ ਵਿਸ਼ਵਾਸ ਨਹੀਂ ਹੈ ਕਿ ਕੱਲ੍ਹ ਨੂੰ ਮਿਲੇਗਾ। ਇਹ ਪੰਛੀ ਤੇਰੇ ਨਾਲੋਂ ਚੰਗੇ ਨੇ ਜਿਨ੍ਹਾਂ ਨੂੰ ਪ੍ਰਮੇਸ਼ਰ ਤੇ ਭਰੋਸਾ ਹੈ। ਏਸ ਤਰ੍ਹਾਂ ਫੁਰਮਾਉਂਦੇ ਨੇ -

***ਧਾਰਨਾ - ਕੰਕਰ ਚੁਗਦੇ ਥਲਾਂ ਦੇ ਵਿਚ ਵਸਦੇ,***
***ਕੰਕਰ ਚੁਗਦੇ -2, 2.***
***ਰੱਬ ਦੀ ਨਾ ਆਸ ਛੱਡਦੇ ਪੰਛੀ-ਪੰਛੀ -2, 2.***
***ਰੱਬ ਦੀ ਨਾ ਆਸ ਛੱਡਦੇ ਕੰਕਰ ਚੁਗਦੇ -2.***
***ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ ਜੰਗਲਿ ਜਿੰਨ੍ਾ ਵਾਸੁ॥***
***ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ॥***
***ਪੰਨਾ - 1383***

ਸੋ ਇਕ ਮਨੁੱਖ ਹੀ ਐਸਾ ਹੈ ਜਿਸ ਨੂੰ ਵਾਹਿਗੁਰੂ ਦੇ ਉਤੇ ਭਰੋਸਾ ਨਹੀਂ ਹੈ। ਇਹ ਹੱਥ ਪੈਰ ਮਾਰਦਾ ਹੈ, ਦੌੜਿਆ ਫਿਰਦਾ ਹੈ। ਸੋ ਮਹਾਰਾਜ ਜੀ ਦਾ ਹੁਕਮ ਮੰਨਿਆ - ਗੁਰੂ ਅੰਗਦ ਸਾਹਿਬ ਨੇ, ਕਿਉਂਕਿ -

***ਆਗਿਆ ਸਮ ਨਹੀ ਸਾਹਿਬ ਸੇਵਾ॥***

ਸਭ ਤੋਂ ਵੱਡੀ ਸੇਵਾ ਜੇ ਕੋਈ ਗੁਰੂ ਦੀ ਹੁੰਦੀ ਹੈ ਤਾਂ ਆਗਿਆ ਮੰਨਣ ਦੀ ਹੁੰਦੀ ਹੈ। ਬਾਬਾ ਸਿਰੀ ਚੰਦ ਜੀ ਨੇ ਤੇ ਬਾਬਾ ਲਖਮੀ ਦਾਸ ਜੀ ਨੇ ਆਗਿਆ ਨਹੀਂ ਮੰਨੀ। ਇਥੋਂ ਹੀ ਫਰਕ ਪੈਣਾ ਸ਼ੁਰੂ ਹੋ ਗਿਆ। ਸੋ ਹੁਣ ਕਿਉਂਕਿ ਸਮਾਂ ਇਜਾਜ਼ਤ ਨਹੀਂ ਦਿੰਦਾ, ਹੁਣ ਇਥੇ ਹੀ ਸਮਾਪਤ ਕਰਦੇ ਹਾਂ ਤੇ ਅਗਲੀ ਵਾਰੀ ਮਹਾਰਾਜ ਜੀ ਨੇ ਚਾਹਿਆ ਤਾਂ ਇਸ ਤੋਂ ਅੱਗੇ ਵਿਚਾਰ ਕੀਤੀ ਜਾਏਗੀ। ਹੁਣ ਸਾਰੇ ਪ੍ਰੇਮੀ ਜਿਹੜੇ ਅਜੇ ਤੱਕ ਨਹੀਂ ਬੋਲੇ, ਉਹ ਵੀ ਆਪਣੀ ਰਸਨਾ ਪਵਿੱਤਰ ਕਰ ਲਓ -

-ਅਨੰਦ ਸਾਹਿਬ-

-ਗੁਰ ਸਤੋਤਰ-

-ਅਰਦਾਸ-



# ਭਗਵਤ ਗੀਤਾ ਦੀ ਚਿਰ ਸਥਾਈ ਆਤਮ ਵਿਦਿਆ

## PERENNIAL PSYCHOLOGY OF THE BHAGVAD GITA

***ਮੂਲ ਲੇਖਕ - ਡਾ. ਸਵਾਮੀ ਰਾਮ ਜੀ***

***ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ***

*(ਲੜੀ ਜੋੜਨ ਲਈ ਦੇਖੋ, ਫਰਵਰੀ ਅੰਕ, ਪੰਨਾ - 64)*

22. ਅਤੇ ਉਹ ਜੋ ਇਕ ਹੀ ਵਸਤੂ ਵਿਚ ਸੰਪੂਰਨ ਸਮਝੇ, ਉਹ ਥੋੜ੍ਹੀ ਬੁੱਧੀ ਵਾਲਾ, ਅਸਲੀ ਤੱਤ ਨੂੰ ਨਾ ਗ੍ਰਹਿਣ ਕਰਦਾ ਹੋਇਆ ਤਾਮਸੀ ਗਿਆਨ ਹੈ।

ਗਿਆਨ ਤਿੰਨ ਪ੍ਰਕਾਰ ਦਾ ਹੁੰਦਾ ਹੈ। ਸਾਧਕ ਸਾਤਵਕ ਗੁਣ ਪ੍ਰਾਪਤ ਕਰਨ ਤੋਂ ਬਾਅਦ ਇਹ ਚੰਗੀ ਤਰ੍ਹਾਂ ਜਾਣ ਜਾਂਦਾ ਹੈ। ਆਤਮਾ ਮਰਦੀ ਨਹੀਂ, ਬਦਲਦੀ ਨਹੀਂ, ਖਤਮ ਨਹੀਂ ਹੁੰਦੀ। ਜਿਹੜਾ ਜਗਿਆਸੂ ਇਸ ਗੱਲ ਨੂੰ ਸਮਝ ਜਾਂਦਾ ਹੈ, ਬੁੱਝ ਜਾਂਦਾ ਹੈ ਉਹ ਅਗਿਆਨ ਦੀ ਹੱਦ ਪਾਰ ਕਰ ਲੈਂਦਾ ਹੈ ਤੇ ਉਹ ਪੂਰਨ ਗਿਆਨ ਪ੍ਰਾਪਤ ਕਰ ਲੈਂਦਾ ਹੈ। ਕਿਉਂਕਿ ਉਹ ਸੰਪੂਰਨ ਗਿਆਨ ਪ੍ਰਾਪਤ ਕਰ ਲੈਂਦੇ ਹਨ। ਉਹ ਅਧੂਰੇ ਤੇ ਅੱਧੇ ਗਿਆਨ ਤੋਂ ਉਪਰ ਉਠ ਜਾਂਦੇ ਹਨ, ਉਨ੍ਹਾਂ ਲਈ ਮਰਨਾ ਜੰਮਣਾ ਕੋਈ ਦੁਖ ਜਾਂ ਖੁਸ਼ੀ ਦੀ ਗੱਲ ਨਹੀਂ ਰਹਿ ਜਾਂਦੀ।

ਉਹ ਗਿਆਨ ਜਿਹੜਾ ਇਕ ਨੂੰ ਕਈ ਹਿਸਿਆਂ ਵਿਚ ਵੰਡ ਕੇ ਦੇਖੇ, ਉਸ ਵਿਚ ਰਾਜਸਿਕ ਤੱਤ ਹੁੰਦਾ ਹੈ। ਤਾਮਸਿਕ ਗੁਣ ਵਾਲਾ ਤਾਂ ਵਿਭਿੰਨਤਾ ਨੂੰ ਵੀ ਨਹੀਂ ਦੇਖ ਸਕਦਾ। ਤਾਮਸਿਕ ਗੁਣ ਵਾਲਾ ਤਾਂ ਕੇਵਲ ਉਹ ਹੀ ਦੇਖ ਸਕਦਾ ਹੈ ਜੋ ਇਕ ਦਮ ਸਾਮ੍ਹਣੇ ਦਿਸਦਾ ਹੈ, ਉਸ ਤੋਂ ਹੀ ਉਹ ਪ੍ਰਭਾਵਿਤ ਹੁੰਦਾ ਹੈ, ਤਾਮਸਿਕ ਗੁਣਾਂ ਵਾਲਾ ਕੇਵਲ ਉਹ ਹੀ ਦੇਖ ਸਕਦਾ ਹੈ ਜੋ ਪ੍ਰਤੱਖ ਹੈ, ਜਿਹੜਾ ਝੱਟਪੱਟ ਲਾਭ ਦੇ ਸਕਦਾ ਹੈ। ਤਾਮਸਿਕ ਗੁਣਾਂ ਵਾਲੇ ਆਪਣੇ ਕਰਮਾਂ ਦੇ ਫਲਾਂ ਬਾਰੇ ਨਹੀਂ ਸੋਚਦੇ, ਉਨ੍ਹਾਂ ਦੇ ਨਤੀਜੇ ਬਾਰੇ ਨਹੀਂ ਸੋਚਦੇ, ਉਹ ਤਾਂ ਭੋਗਾਂ ਵਿਚ ਹੀ ਡੁੱਬੇ ਰਹਿੰਦੇ ਹਨ, ਮੌਜ ਮੇਲਿਆਂ ਵਿਚ ਹੀ ਲੱਗੇ ਰਹਿੰਦੇ ਹਨ। ਇਹੋ ਜਿਹੇ ਲੋਕੀ ਇਕ ਛੋਟੇ ਜਿਹੇ ਹਿੱਸੇ ਨੂੰ ਹੀ ਪੂਰਾ ਮੰਨ ਬੈਠਦੇ ਹਨ, ਸੁਆਰਥ ਉਨ੍ਹਾਂ ਦੀਆਂ ਅੱਖਾਂ ਬੰਦ ਕਰ ਦਿੰਦਾ ਹੈ। ਉਹ ਅਗਿਆਨ ਦੇ ਹਨ੍ਹੇਰੇ ਵਿਚ ਹੀ ਬੰਦ ਰਹਿ ਜਾਂਦੇ ਹਨ।

23. ਜੋ ਨੀਅਤ ਕਰਮ ਸੰਗ, ਰਾਗ ਅਤੇ ਦ੍ਵੈਸ਼ ਤੋਂ ਰਹਿਤ, ਬਿਨਾਂ ਫਲ ਦੀ ਇੱਛਾ ਦੇ ਕੀਤਾ ਜਾਵੇ ਉਹ ਸਾਤਵਿਕ ਕਹਾਉਂਦਾ ਹੈ।

24. ਜੋ ਕਰਮ, ਕਾਮਨਾ, ਅਹੰਕਾਰ ਅਤੇ ਬਹੁਤ ਜਤਨ ਕਰਕੇ ਕੀਤਾ ਜਾਵੇ, ਉਹ ਰਾਜਸਿਕ ਹੈ।

25. ਜੋ ਕਰਮ, ਨਤੀਜਾ, ਹਾਨੀ, ਹਿੰਸਾ ਅਤੇ ਸਮਰੱਥਾ ਨੂੰ ਨਾ ਵਿਚਾਰ ਕੇ ਅਨ੍ਹੇਵਾਹ ਆਰੰਭ ਕੀਤਾ ਜਾਂਦਾ ਹੈ ਉਹ ਤਾਮਸਿਕ ਹੈ।

ਸਾਰੇ ਕਰਮ ਤਿੰਨ ਭਾਗਾਂ ਵਿਚ ਵੰਡੇ ਹੋਏ ਹਨ। ਸਾਤਵਿਕ ਕਰਮ ਉਹ ਕਰਮ ਹਨ ਜਿਹੜੇ ਨਿਰਸੁਆਰਥ ਹੋ ਕੇ ਕੀਤੇ ਜਾਂਦੇ ਹਨ, ਉਨ੍ਹਾਂ ਦਾ ਫਲ ਪ੍ਰਮਾਤਮਾ ਨੂੰ ਹੀ ਸਮਰਪਣ ਕੀਤਾ ਜਾਂਦਾ ਹੈ, ਯੋਗ ਦੇ ਸਾਰੇ ਅਭਿਆਸ ਸਰੀਰਕ ਵਿਯਾਮ ਹਨ, ਪ੍ਰਾਣਾਯਾਮ ਹੈ, ਧਿਆਨ ਲਗਾਉਣਾ ਹੈ। ਇਹ ਸਭ ਸਾਤਵਿਕ ਹੀ ਮੰਨੇ ਜਾਂਦੇ ਹਨ, ਭਗਤੀ ਕਰਨੀ ਪ੍ਰਭੂ ਦੇ ਗੁਣ ਗਾਉਣੇ, ਦਾਨ ਦੇਣਾ ਜੇ ਇਹ ਸਾਰੇ ਨਿਸੁਆਰਥ ਹੋ ਕੇ ਕੀਤੇ ਜਾਣ, ਇਹ ਸਾਤਵਿਕ ਅਖਵਾਉਂਦੇ ਹਨ।

ਮੋਹ ਤੋਂ ਮੁਕਤ ਹੋ ਕੇ ਆਪਣੀ ਇੱਛਾ ਪੂਰਤੀ ਲਈ ਕੀਤੇ ਗਏ ਕਰਮ ਰਾਜਸਿਕ ਕਰਮ ਹਨ। ਇਹੋ ਜਿਹੇ ਕਰਮ ਕਰਨ ਲਈ ਬਹੁਤ ਜਤਨ ਕਰਨਾ ਪੈਂਦਾ ਹੈ, ਇਹ ਸੁਆਰਥੀ ਹੁੰਦੇ ਹਨ ਅਤੇ ਹੰਕਾਰ ਪੈਦਾ ਕਰਦੇ ਹਨ। ਇਸ ਰਾਹ ਤੇ ਤੁਰ ਕੇ ਮਨੁੱਖ ਵਿਆਕੁਲ ਤੇ ਚਿੰਤਾ ਦਾ ਸ਼ਿਕਾਰ ਬਣਦਾ ਹੈ। ਅੱਜ ਦੇ ਸੰਸਾਰ ਵਿਚ ਬਹੁਤ ਸਾਰੇ ਲੋਕੀ ਰਾਜਸਿਕ ਕਰਮਾਂ ਦੇ ਗ੍ਰਸੇ ਹੋਏ ਹਨ। ਜੇ ਅੱਜ ਦੇ ਚਿਕਿਤਸਕ ਢੰਗ ਮਨੁੱਖ ਨੂੰ ਸਾਤਵਿਕ ਬਣਨ ਵਿਚ ਸਹਾਇਤਾ ਕਰ ਸਕਣ ਤਾਂ ਬਹੁਤ ਸਾਰੇ ਸਰੀਰਕ ਰੋਗ ਅਤੇ ਮਨੋਵਿਗਿਆਨਕ ਦਬਾਅ ਜਿਹੜੇ ਅਸੀਂ ਦੇਖਦੇ ਹਾਂ, ਉਹ ਖਤਮ ਹੋ ਜਾਣ।

ਤਾਮਸਿਕ ਕਰਮ ਉਹ ਕਰਮ ਹਨ ਜਿਹੜੇ ਬਿਨਾਂ ਸੋਚੇ ਕੀਤੇ ਜਾਂਦੇ ਹਨ, ਜਿਨ੍ਹਾਂ ਦੇ ਫਲ ਅਤੇ ਨਤੀਜੇ ਬਾਰੇ ਸੋਚਿਆ ਹੀ ਨਹੀਂ ਜਾਂਦਾ। ਤਾਮਸਿਕ ਮਨੁੱਖ ਠੋਕਰਾਂ ਖਾਂਦਾ ਹੀ ਰਹਿੰਦਾ ਹੈ। ਪ੍ਰਤੱਖ ਨੂੰ ਦੇਖ ਕੇ ਦੁਖੀ ਹੁੰਦਾ ਰਹਿੰਦਾ ਹੈ, ਸੁਖੀ ਹੁੰਦਾ ਰਹਿੰਦਾ ਹੈ। ਇਸ ਤਰ੍ਹਾਂ ਕਰਕੇ ਉਹ ਕਿੰਨੀ ਤਬਾਹੀ ਕਰਦਾ ਹੈ, ਉਹ ਸ਼ਾਇਦ ਇਸ ਤੋਂ ਜਾਣੂੰ ਨਹੀਂ। ਉਹ ਨਹੀਂ ਜਾਣਦਾ ਕਿ ਉਸ ਦੀਆਂ ਕੀ ਕਮੀਆਂ ਹਨ, ਕੀ ਉਸ ਦੀ ਸਮਰੱਥਾ ਹੈ, ਕਿਥੇ ਉਸ ਦੀ ਸੀਮਾ ਹੈ। ਉਹ ਭਾਵੇਂ ਇਹ ਹੀ ਸੋਚਦਾ ਹੋਵੇ ਕਿ ਉਹ ਤਾਂ ਬਹੁਤ ਕੁਝ ਕਰਨ ਦੀ ਸਮਰੱਥਾ ਰਖਦਾ ਹੈ, ਉਸ ਤੋਂ ਕਿਤੇ ਵੱਧ ਜੋ ਉਹ ਕਰ ਰਿਹਾ ਹੈ, ਇਸ ਤਰ੍ਹਾਂ ਸੋਚ ਕੇ ਉਹ ਆਪਣੇ ਆਪ ਨੂੰ ਅਤੇ ਦੂਸਰਿਆਂ ਨੂੰ ਦੁਖੀ ਕਰ ਰਿਹਾ ਹੈ ਜਾਂ ਉਹ ਇਹ ਸੋਚਦਾ ਹੈ ਕਿ ਉਹ ਕੁਝ ਕਰਨ ਦੇ ਕਾਬਲ ਹੀ ਨਹੀਂ, ਉਹ ਸੁਸਤ ਪੈ ਕੇ ਕਰਮ ਕਰਨੇ ਹੀ ਛੱਡ ਦਿੰਦਾ ਹੈ। ਇਹੋ ਜਿਹੇ ਮਨੁੱਖਾਂ ਬਾਰੇ ਕੁਝ ਵੀ ਨਿਸ਼ਚਿਤ ਨਹੀਂ ਕਿਹਾ ਜਾ ਸਕਦਾ। ਇਕ ਗੱਲ ਹੀ ਕਹੀ ਜਾ ਸਕਦੀ ਹੈ ਕਿ ਉਨ੍ਹਾਂ ਦੇ ਕਰਮਾਂ ਦੇ ਨਤੀਜੇ ਬੜੇ ਹੀ ਭਿਆਨਕ ਤੇ ਤਬਾਹੀ ਵਾਲੇ ਹੋ ਸਕਦੇ ਹਨ।

26. ਸੰਗ ਤੋਂ ਰਹਿਤ, ਹੰਕਾਰ ਤੋਂ ਰਹਿਤ, ਧੀਰਜ ਵਾਲਾ, ਉਤਸ਼ਾਹ ਵਾਲਾ, ਸਫਲਤਾ ਤੇ ਅਸਫਲਤਾ ਤੋਂ ਨਿਰਵਿਕਾਰ ਰਹਿ ਕੇ ਜੋ ਕਰਦਾ ਹੈ, ਉਹ ਸਾਤਵਿਕ ਹੈ।

27. ਰਾਗੀ, ਕਰਮਾਂ ਦੇ ਫਲ ਦੀ ਇੱਛਾ ਰੱਖਣ ਵਾਲਾ, ਲੋਭੀ, ਹਿੰਸਾ ਦੇ ਭਾਵ ਵਾਲਾ ਅਪਵਿੱਤਰ, ਹਰਖ ਸੋਗ ਰੱਖਣ

ਵਾਲਾ ਰਾਜਸਿਕ ਹੈ।

28. ਯੁਕਤ ਤੋਂ ਬਿਨਾਂ, ਜਾਹਲ, ਹਠੀ, ਸੱਠ, ਕੁਕਰਮੀ, ਆਲਸੀ, ਵਿਖਾਧੀ, ਸਮੇਂ ਸਿਰ ਕਰਮ ਨਾ ਕਰਨ ਵਾਲਾ ਐਸਾ ਕਰਤਾ ਤਾਮਸੀ ਹੈ।

ਜਿਸਨੂੰ ਸਾਤਵਿਕ ਗੁਣਾਂ ਦੀ ਬਖਸ਼ਿਸ਼ ਹੈ ਉਹ ਹਉਮੈ ਤੋਂ ਮੁਕਤ ਹੈ, ਮੋਹ ਤੋਂ ਮੁਕਤ ਹੈ, ਉਹ ਹੌਂਸਲੇ ਵਾਲਾ ਹੈ, ਧੀਰਜ ਵਾਲਾ ਹੈ, ਉਤਸ਼ਾਹ ਵਾਲਾ ਹੈ। ਸਮ ਰਖਦੇ ਹੋਏ ਮਨ ਨੂੰ ਸਥਿਰ ਰੱਖ ਕੇ ਸਾਤਵਿਕ ਗੁਣਾਂ ਵਾਲਾ ਮਨੁੱਖ ਸਾਰੇ ਕਾਰਜ ਕਰਦਾ ਹੈ, ਆਪਣੀ ਡੀਊਟੀ ਕਰਦਾ ਹੈ, ਉਹ ਸਮਾਚਿਤਤਾ ਵਿਚ ਰਹਿੰਦਾ ਹੈ, ਨਾ ਤਾਂ ਉਹ ਆਪਣੀ ਸਫਲਤਾ ਤੋਂ ਬਹੁਤ ਖੁਸ਼ ਹੁੰਦਾ ਹੈ, ਨਾ ਹੀ ਅਸਫਲਤਾ ਤੋਂ ਉਦਾਸ ਹੁੰਦਾ ਹੈ। ਸਮਾਚਿਤ ਰਹਿਣ ਵਾਲਾ ਮਨੁੱਖ ਸਮਾਜ ਲਈ ਇਕ ਮਿਸਾਲ ਹੋਇਆ ਕਰਦਾ ਹੈ। ਸਮਾਜ ਨੂੰ ਤਾਂ ਸਦਾ ਹੀ ਕਿਸੇ ਠੋਸ ਸਬੂਤ ਦੀ ਲੋੜ ਹੁੰਦੀ ਹੈ, ਠੋਸ ਸਿਖਿਆ ਦੇਣ ਵਾਲੇ ਦੀ ਲੋੜ ਹੁੰਦੀ ਹੈ, ਗ੍ਰੰਥਾਂ ਵਿਚੋਂ ਪੜ੍ਹ ਕੇ ਸਿਖਣਾ ਬਹੁਤ ਔਖਾ ਹੈ। ਇਹੋ ਜਿਹੇ ਮਨੁੱਖ ਸਮਾਜ ਲਈ ਇਕ ਬਹੁਤ ਵੱਡੀ ਪੂੰਜੀ ਹੁੰਦੇ ਹਨ। ਇਸ ਤੋਂ ਉਲਟ ਦੂਸਰੇ ਪਾਸੇ ਰਾਜਸਿਕ ਗੁਣਾਂ ਵਾਲੇ ਮਨੁੱਖ ਬੜੇ ਹੀ ਚੁਸਤ, ਸੁਆਰਥੀ ਆਪਣੀ ਇੱਛਾ ਪੂਰਤੀ ਲਈ ਕੰਮ ਕਰਨ ਵਾਲੇ ਹੁੰਦੇ ਹਨ, ਇਹ ਲੋਭੀ ਹੁੰਦੇ ਹਨ, ਸਮਾਜ ਨੂੰ ਹਾਨੀ ਪਹੁੰਚਾਉਣ ਵਾਲੇ ਹੁੰਦੇ ਹਨ ਕਿਉਂਕਿ ਉਹ ਵੱਧ ਤੋਂ ਵੱਧ ਇਕੱਠਾ ਕਰਨ ਤੇ ਚੀਜ਼ਾਂ, ਪੈਸੇ ਜਮ੍ਹਾਂ ਕਰਨ ਵਿਚ ਵਿਸ਼ਵਾਸ਼ ਰਖਦੇ ਹਨ। ਉਹ ਸਦਾ ਹੀ ਉਤਾਰ ਚੜਾਅ ਮਹਿਸੂਸ ਕਰਦੇ ਰਹਿੰਦੇ ਹਨ, ਸੁਖ ਦੁਖ ਮਹਿਸੂਸ ਕਰਦੇ ਹਨ, ਉਨ੍ਹਾਂ ਦਾ ਆਪਣੀਆਂ ਚਿਤ ਬਿਰਤੀਆਂ ਤੇ ਕੋਈ ਕਾਬੂ ਨਹੀਂ ਹੁੰਦਾ। ਉਨ੍ਹਾਂ ਦੀਆਂ ਇਛਾਵਾਂ ਸੁਆਰਥੀ ਹਨ। ਇਹੋ ਜਿਹੇ ਮਨੁੱਖ ਆਪਣੇ ਸੁਆਰਥ ਲਈ ਕੁਝ ਵੀ ਕਰ ਸਕਦੇ ਹਨ। ਤਾਮਸਿਕ ਬਿਰਤੀ ਵਾਲਿਆਂ ਲਈ ਦੂਸਰਿਆਂ ਦੀ ਹੋਂਦ ਦਾ ਕੋਈ ਮਹੱਤਵ ਹੀ ਨਹੀਂ। ਉਹ ਸੁਸਤ, ਆਲਸੀ, ਦੂਸਰਿਆਂ ਨੂੰ ਦੁਖੀ ਕਰਕੇ ਤੇ ਹਾਨੀ ਪਹੁੰਚਾਉਂਦੇ ਹਨ। ਇੰਦ੍ਰੀਆਂ ਦੇ ਸੁਖ ਲਈ ਉਹ ਕੋਈ ਵੱਡੇ ਤੋਂ ਵੱਡਾ ਗੁਨਾਹ ਵੀ ਕਰ ਸਕਦੇ ਹਨ।

ਤਿੰਨ ਪ੍ਰਕਾਰ ਦੇ ਕਰਮ ਕਰਨ ਵਾਲਿਆਂ ਤੋਂ ਬਾਅਦ ਕ੍ਰਿਸ਼ਨ ਜੀ ਤਿੰਨ ਪ੍ਰਕਾਰ ਦੀ ਬੁੱਧੀ ਵਾਲਿਆਂ ਦੇ ਗੁਣ ਦਸਦੇ ਹਨ ਅਤੇ ਤਿੰਨ ਪ੍ਰਕਾਰ ਦੇ ਧਰਤੀ ਤੇ ਵਿਸ਼ਲੇਸ਼ਨ ਕਰਨ ਵਾਲਿਆਂ ਦੇ ਗੁਣਾਂ ਬਾਰੇ ਦਸਦੇ ਹਨ। ਅੰਤਹਕਰਣ ਦੇ ਚਾਰ ਭਾਗਾਂ ਵਿਚੋਂ ਬੁੱਧੀ ਵਿਵੇਕ ਹੈ, ਨਿਰਣਾ ਦੇਣ ਵਾਲੀ ਹੈ, ਨਿਆਂ ਕਰਨ ਵਾਲੀ ਸ਼ਕਤੀ ਹੈ। ਬੁੱਧੀ ਦੁਆਰਾ ਸਾਨੂੰ ਗਿਆਨ ਪ੍ਰਾਪਤ ਹੁੰਦਾ ਹੈ, ਬੁੱਧੀ ਨਾਲ ਹੀ ਮਨੁੱਖ ਵਿਸ਼ੇਸ਼ਤਾ ਦਸ ਸਕਦਾ ਹੈ, ਸਮਝ ਸਕਦਾ ਹੈ, ਨਿਰਣਾ ਦੇ ਸਕਦਾ ਹੈ ਤੇ ਕਰਮ ਕਰਨ ਤੋਂ ਪਹਿਲਾਂ ਸੋਚ ਸਕਦਾ ਹੈ। ਬੁੱਧੀ ਵੀ ਤਿੰਨ ਪ੍ਰਕਾਰ ਦੀ ਹੁੰਦੀ ਹੈ। ਉਹ ਬੁੱਧੀ ਜਿਹੜੀ ਵਿਸ਼ੇਸ਼ਤਾ ਦੱਸਣ ਵਿਚ ਸਹਾਇਕ ਹੁੰਦੀ ਹੈ, ਨਿਰਣਾ ਦਿੰਦੀ ਹੈ, ਫੈਸਲਾ ਕਰਦੀ ਹੈ, ਠੀਕ ਗਲਤ ਵਿਚ ਫਰਕ ਦਸਦੀ ਹੈ ਤੇ ਦਸਦੀ ਹੈ ਕਿਥੋਂ ਡਰਨਾ ਹੈ, ਕਿਥੋਂ ਨਹੀਂ ਡਰਨਾ, ਕਿਥੋਂ ਤੇ ਕਿਸ ਤੋਂ ਨਹੀਂ ਡਰਨਾ, ਇਹ ਸਾਤਵਿਕ ਬੁੱਧੀ ਦਸਦੀ ਹੈ। ਸਾਤਵਿਕ ਬੁੱਧੀ ਜਗਿਆਸੂ ਨੂੰ ਅੰਤਰਮੁਖੀ ਕਰਦੀ ਹੈ ਤੇ ਅੰਦਰ ਦੀਆਂ ਡੂੰਘਾਈਆਂ ਤੇ ਸੂਖਮ ਉਚਾਈ ਤੇ ਲੈ ਜਾਂਦੀ ਹੈ। ਕਿਸੇ ਵਿਆਕੁਲਤਾ ਤੋਂ ਬਿਨਾਂ ਬੁੱਧੀ ਦੇ ਪਵਿੱਤਰ ਵਿਚਾਰ ਹਿਰਦੇ ਵਿਚ ਵਸਣ ਵਾਲੇ ਤੇ ਜੀਵਨ ਦੇ ਉਨ੍ਹਾਂ ਪਹਿਲੂਆਂ ਤਕ ਪਹੁੰਚ ਜਾਂਦੇ ਹਨ ਜਿਹੜੇ ਆਮ ਮਨੁੱਖ ਨੂੰ ਪਤਾ ਹੀ ਨਹੀਂ ਲਗਦੇ।

ਸਾਤਵਿਕ ਬੁੱਧੀ ਦੇ ਕੁਝ ਗੁਣ ਇਸ ਤਰ੍ਹਾਂ ਹਨ –

1. ਵਿਸ਼ੇਸ਼ਤਾ ਦਾ ਵਿਕਾਸ ਹੁੰਦਾ ਹੈ. 2. ਬਿਬੇਕ ਬੁੱਧੀ ਦਾ ਵਿਕਾਸ ਜਿਹੜੀ ਆਤਮ ਤੇ ਦੂਸਰਿਆਂ ਵਿਚ ਭੇਦ ਦਸਦੀ ਹੈ, ਉਸ ਬਾਰੇ ਜਾਣੂੰ ਕਰਾਉਂਦੀ ਹੈ। ਪ੍ਰਭੂ ਕੀ ਹੈ ਉਸ ਦਾ ਪਸਾਰਾ ਕੀ ਹੈ? ਕਿਸ ਤਰ੍ਹਾਂ ਹੈ? ਐਸੀ ਬੁੱਧੀ ਵਿਚ ਮੋਹ ਤੋਂ ਮੁਕਤ ਹੋਣ ਦੀ ਸ਼ਕਤੀ ਹੁੰਦੀ ਹੈ। 3. ਇਹੋ ਜਿਹੀ ਬੁੱਧੀ ਇਕਾਗਰ ਬੁੱਧੀ ਹੁੰਦੀ ਹੈ, ਅੰਤਰਮੁਖੀ ਬੁੱਧੀ ਹੁੰਦੀ ਹੈ। 4. ਇਹੋ ਜਿਹੀ ਬੁੱਧੀ ਸ਼ਾਂਤ ਬੁੱਧੀ ਹੈ, ਚੁੱਪ ਰਹਿਣ ਵਾਲੀ, ਸਥਿਰ, ਦ੍ਰਿੜ੍ਹ, ਨਿਰਮਲ, ਇਕੱਠਾ ਰੱਖਣ ਵਾਲੀ ਬੁੱਧੀ ਹੈ। 5. ਇਹ ਇੱਛਾ ਪੂਰਤੀ ਦੀ ਪ੍ਰਾਪਤੀ ਤੋਂ ਮੁਕਤ ਹੈ। 6. ਇਹੋ ਜਿਹੀ ਬੁੱਧੀ ਠੀਕ ਅਤੇ ਗਲਤ ਵਿਚ ਅੰਤਰ ਦਸਦੀ ਹੈ ਤੇ ਸਮੇਂ ਸਿਰ ਕਰਮ ਕਰਨ ਲਈ ਮਾਰਗ ਦਰਸ਼ਨ ਕਰਦੀ ਹੈ। 7. ਇਹ ਮਨੁੱਖ ਨੂੰ ਨਿਰਸੁਆਰਥ ਬਣਾਉਂਦੀ ਹੈ, ਕਿਸੇ ਤੋਂ ਕੋਈ ਆਸ ਨਾ ਰੱਖਣ ਲਈ ਪ੍ਰੇਰਤ ਕਰਦੀ ਹੈ। 8. ਇਹ ਬੁੱਧੀ ਸ਼ਾਂਤੀ ਰੱਖਦੀ ਹੈ ਤੇ ਹਰ ਹਾਲਾਤ ਵਿਚ ਸਥਿਰ ਰਖਦੀ ਹੈ। 9. ਇਹ ਬੁੱਧੀ ਇਕ ਸੰਕੇਤਕ ਬੁੱਧੀ ਹੁੰਦੀ ਹੈ। 10. ਇਹ ਮਨੁੱਖ ਨੂੰ ਰੂਹਾਨੀਅਤ ਦੀਆਂ ਉਚਾਈਆਂ ਤੇ ਪਹੁੰਚਾਉਂਦੀ ਹੈ।

29. ਹੇ ਧੰਨਜਯ! ਬੁੱਧੀ ਅਤੇ ਧੀਰਜ ਦੇ ਗੁਣਾਂ ਕਰਕੇ ਤਿੰਨ ਪ੍ਰਕਾਰ ਦੇ ਭੇਦ ਹਨ, ਉਹ ਭੀ ਤੂੰ ਮੇਰੇ ਪਾਸੋਂ ਅਲੱਗ ਅਲੱਗ ਸੁਣ।

30. ਹੇ ਪਾਰਥ! ਜਿਸ ਬੁੱਧੀ ਨਾਲ ਜਾਣਿਆ ਜਾਂਦਾ ਹੈ ਕਿ ਕਦੋਂ ਪਰਿਵਰਤਨ ਹੋਣਾ ਹੈ, ਕਦੋਂ ਨਿਵਿਰਤਣ ਹੈ? ਕੀ ਕਰਨਾ ਯੋਗ ਹੈ ਕੀ ਅਯੋਗ ਹੈ? ਭੈ ਕੀ ਹੈ, ਅਭੈ ਕੀ ਹੈ, ਬੰਧਨ ਤੇ ਮੋਖ ਕੀ ਹੈ? ਉਹ ਸਾਂਤਵਿਕ ਹੈ।

31. ਹੇ ਪਾਰਥ! ਜਿਸ ਬੁੱਧੀ ਨਾਲ ਧਰਮ ਅਧਰਮ, ਕਰਨ ਯੋਗ ਅਤੇ ਨਾ ਕਰਨ ਯੋਗ ਨੂੰ ਠੀਕ ਤਰ੍ਹਾਂ ਨਹੀਂ ਸਮਝਦਾ, ਉਹ ਬੁੱਧੀ ਰਾਜਸੀ ਹੈ।

32. ਹੇ ਪਾਰਥ! ਅਗਿਆਨ ਬਿਰਤੀ ਦੀ ਬੁੱਧੀ ਕਰਕੇ ਆਦਮੀ ਅਧਰਮ ਨੂੰ ਧਰਮ ਅਤੇ ਸਭ ਕੁਝ ਉਲਟਾ ਹੀ ਸਮਝਦਾ ਹੈ, ਉਹ ਤਾਮਸੀ ਬੁੱਧੀ ਹੈ।

ਰਾਜਸਿਕ ਬੁੱਧੀ ਮਨੁੱਖ ਨੂੰ ਚੰਗਾ ਬੁਰਾ ਨਹੀਂ ਦਸ ਸਕਦੀ, ਠੀਕ ਅਤੇ ਗਲਤ ਨਹੀਂ ਦਸ ਸਕਦੀ, ਸੱਚ ਤੇ ਝੂਠ, ਅਸਲ ਅਤੇ ਨਕਲ ਵਿਚ ਭੇਦ ਨਹੀਂ ਦਸ ਸਕਦੀ ਪਰ ਰਾਜਸਿਕ ਬੁੱਧੀ ਬਾਹਰ ਦਾ ਗਿਆਨ ਪ੍ਰਾਪਤ ਕਰਨ ਲਈ, ਅਵੱਸ਼ਕ ਹੈ, ਵਿਗਿਆਨ ਦਾ ਗਿਆਨ ਪ੍ਰਾਪਤ ਕਰਨ ਲਈ ਮਸ਼ੀਨਾਂ ਦਾ ਗਿਆਨ ਪ੍ਰਾਪਤ ਕਰਨ ਲਈ ਅਵੱਸ਼ਕ ਹੈ, ਵਪਾਰ ਦਾ

ਗਿਆਨ ਪ੍ਰਾਪਤ ਕਰਨ ਲਈ, ਹੋਰ ਕੋਈ ਵੀ ਗਿਆਨ ਜਿਸ ਦਾ ਸਬੰਧ ਇਸ ਬਾਹਰੀ ਸੰਸਾਰ ਨਾਲ ਹੈ, ਉਸ ਸਾਰੇ ਦਾ ਗਿਆਨ ਪ੍ਰਾਪਤ ਕਰਨ ਲਈ ਰਾਜਸਿਕ ਬੁੱਧੀ ਦੀ ਲੋੜ ਹੈ। ਕਿਸੇ ਮਨੁੱਖ ਲਈ ਸੰਸਾਰ ਵਿਚ ਰਾਜਸਿਕ ਬੁੱਧੀ ਤੋਂ ਬਿਨਾਂ ਵਿਚਰਨਾ ਔਖਾ ਹੈ। ਤਾਮਸਿਕ ਬੁੱਧੀ ਵਾਲੇ ਅਗਿਆਨੀ ਰਹਿੰਦੇ ਹਨ ਤੇ ਭੋਗ ਭੋਗਦੇ ਹਨ, ਤਾਮਸਿਕ ਬੁੱਧੀ ਵਾਲੇ ਸਦਾ ਹੀ ਸਾਤਵਿਕ ਬੁੱਧੀ ਵਾਲੇ ਤੋਂ ਉਲਟ ਹੀ ਚਲਦੇ ਹਨ। ਤਾਮਸਿਕ ਗਿਆਨ ਮਨੁੱਖ ਨੂੰ ਸੁਸਤ, ਸਥਿਲ ਅਤੇ ਉਚਾਟ ਬਣਾ ਦਿੰਦੇ ਹਨ।

ਜਗਿਆਸੂ ਨੂੰ ਕਦੀ ਇਹ ਨਹੀਂ ਭੁੱਲਣਾ ਚਾਹੀਦਾ ਕਿ ਤਿੰਨੋ ਗੁਣ ਮਨੁੱਖ ਦੇ ਜੀਵਨ ਵਿਚ ਇਕੱਠੇ ਕੰਮ ਕਰਦੇ ਹਨ। ਫਰਕ ਸਿਰਫ ਐਨਾ ਹੈ ਕਿ ਕਿਸੇ ਵਿਚ ਕੋਈ ਗੁਣ ਵਧੇਰੇ ਹੁੰਦਾ ਹੈ, ਕਿਸੇ ਵਿਚ ਦੂਸਰਾ ਤੇ ਕਿਸੇ ਵਿਚ ਇਕ ਗੁਣ ਸ਼ਕਤੀਸ਼ਾਲ ਹੁੰਦਾ ਹੈ, ਦੂਸਰੇ ਵਿਚ ਦੂਸਰਾ ਗੁਣ। ਸਭ ਤੋਂ ਮਹੱਤਵਪੂਰਨ ਗੱਲ ਇਹ ਹੈ ਕਿ ਕਿਹੜਾ ਗੁਣ ਪ੍ਰਬਲ ਹੈ। ਜੇ ਸਾਤਵਿਕ ਗੁਣ ਪ੍ਰਬਲ ਹੋਵੇ, ਜੀਵਨ ਸ਼ਾਂਤ ਹੋਵੇਗਾ, ਅਨੰਦਮਈ ਹੋਵੇਗਾ, ਖੁਸ਼ੀਆਂ ਭਰਿਆ ਹੋਵੇਗਾ; ਜੇ ਰਾਜਸਿਕ ਗੁਣ ਪ੍ਰਬਲ ਹੋਵੇਗਾ ਮਨੁੱਖ ਕਰਮਸ਼ੀਲ ਹੋਵੇਗਾ, ਚੁਸਤ ਹੋਵੇਗਾ, ਬੇਚੈਨ ਹੋ ਸਕਦਾ ਹੈ, ਮਨੋਸਰੀਰਕ ਬਿਮਾਰੀਆਂ ਨਾਲ ਗ੍ਰਸਤ ਹੋ ਸਕਦਾ ਹੈ। ਜੇ ਤਮੋ ਗੁਣ ਪ੍ਰਬਲ ਹੋਵੇਗਾ, ਜੀਵਨ ਦੀ ਹਰੇਕ ਚੀਜ਼ ਨਖਿੱਧ ਹੋ ਜਾਂਦੀ ਹੈ, ਸੁਸਤ ਪੈ ਜਾਂਦੀ ਹੈ, ਜੀਵਨ ਵਿਚ ਕੋਈ ਅਨੰਦ, ਕੋਈ ਖੁਸ਼ੀ ਨਹੀਂ ਰਹਿੰਦੀ। ਇਕ ਜਾਂ ਦੂਸਰੇ ਗੁਣ ਦੀ ਪ੍ਰਬਲਤਾ ਜਦੋਂ ਜੀਵਨ ਵਿਚ ਹੁੰਦੀ ਹੈ, ਉਹ ਬੜੀ ਪ੍ਰਤੱਖ ਦਿਸ ਪੈਂਦੀ ਹੈ, ਰੋਜ਼ ਦੇ ਅਚਾਰ ਵਿਹਾਰ ਵਿਚ ਉਹ ਬਹੁਤ ਛੇਤੀ ਹੀ ਝਲਕ ਪੈਂਦੀ ਹੈ। ਜਿਹੜੇ ਇਨ੍ਹਾਂ ਤਿੰਨਾਂ ਗੁਣਾਂ ਤੋਂ ਪਰ੍ਹੇ ਚਲੇ ਗਏ ਹਨ, ਉਚੇ ਉਠ ਗਏ ਹਨ ਜਿਨ੍ਹਾਂ ਨੇ ਆਤਮਕ ਸਿੱਧੀ ਪ੍ਰਾਪਤ ਕਰ ਲਈ ਹੈ, ਜਿਹੜੇ ਸਦਾ ਹੀ ਉਸ ਪ੍ਰਮੇਸ਼ਰ ਨਾਲ ਜੁੜੇ ਰਹਿੰਦੇ ਹਨ, ਉਹ ਤਾਂ ਪ੍ਰਤੱਖ ਵਿਚਰਦੇ ਦਿਸਦੇ ਹੀ ਨਹੀਂ। ਉਹ ਕਹਿਣ ਨੂੰ ਤਾਂ ਸੰਸਾਰ ਵਿਚ ਹੁੰਦੇ ਹਨ, ਸੰਸਾਰ ਵਿਚ ਵਿਚਰਦੇ ਹਨ ਪਰ ਉਹ ਹੁੰਦੇ ਸਦਾ ਪ੍ਰਭੂ ਨਾਲ ਹਨ। ਇਹੋ ਜਿਹੀਆਂ ਰੂਹਾਂ ਕਰੋੜਾਂ ਵਿਚੋਂ ਇਕ ਹੀ ਹੁੰਦੀਆਂ ਹਨ। ਉਹ ਹੀ ਮਨੁੱਖਤਾ ਦੀ ਤਕਦੀਰ ਲਿਖਦੀਆਂ ਹਨ, ਬਹੁਤ ਸੂਖਮ ਤਰੀਕੇ ਨਾਲ ਲਿਖਦੀਆਂ ਹਨ ਪਰ ਬਹੁਤ ਡੂੰਘੀਆਂ ਲਿਖਦੀਆਂ ਹਨ, ਇਹ ਹਸਤੀਆਂ ਸਦਾ ਪਿਆਰ ਹੀ ਵੰਡਦੀਆਂ ਹਨ, ਗਿਆਨ ਵੰਡਦੀਆਂ ਹਨ, ਆਪਣੇ ਕਰਮਾਂ ਨਾਲ ਬਚਨਾਂ ਨਾਲ ਤੇ ਮਨਾਂ ਨਾਲ ਸਦਾ ਸੰਸਾਰ ਦਾ ਭਲਾ ਹੀ ਕਰਦੀਆਂ ਹਨ।

33. ਹੇ ਪਾਰਥ! ਯੋਗ ਨਾਲ ਇਕਾਗਰ ਹੋਈ ਬਿਰਤੀ (ਧੀਰਜ, ਧਾਰਨਾ) ਕਰਕੇ ਜੋ ਮਨ, ਪ੍ਰਾਣ ਅਤੇ ਇੰਦ੍ਰੀਆਂ ਦੀਆਂ ਕ੍ਰਿਆਵਾਂ ਨੂੰ ਰੋਕਦਾ ਹੈ, ਉਹ ਸਾਤਵਿਕ ਹੈ।

34. ਹੇ ਅਰਜਨ! ਜਿਸ ਧ੍ਰਿਤੀ ਕਰਕੇ, ਸੰਗ ਦੁਆਰਾ ਫਲ ਦੀ ਇੱਛਾ ਕਰਕੇ, ਧਰਮ, ਅਰਥ ਅਤੇ ਕਾਮ ਦੀ ਧਾਰਨਾ ਕਰਦਾ ਹੈ, ਹੇ ਪਾਰਥ! ਉਹ ਰਾਜਸੀ ਬਿਰਤੀ ਹੈ।

35. ਹੇ ਪਾਰਥ! ਜਿਸ ਧ੍ਰਿਤੀ ਕਰਕੇ ਮੂੜ੍ਹ ਆਦਮੀ ਸੁਫਨਾ, ਭੈ, ਸ਼ੋਕ, ਦੁਖ ਅਤੇ ਮਦ ਨੂੰ ਗ੍ਰਹਿਣ ਕਰਦੇ ਹਨ, ਉਹ ਬਿਰਤੀ ਤਾਮਸੀ ਹੈ।

ਬੁੱਧੀ ਅਤੇ ਗਿਆਨ ਦੇ ਨਾਲ ਇਕ ਹੋਰ ਗੁਣ ਜੋ ਰੂਹਾਨੀ ਮਾਰਗ ਤੇ ਚੱਲਣ ਲਈ ਬਹੁਤ ਅਵੱਸ਼ਕ ਹੈ ਉਹ ਹੈ ਧ੍ਰਿਤੀ (ਧੀਰਜ ਧਾਰਨਾ)। ਕਈ ਐਸੇ ਸਾਧਕ ਹਨ ਜਿਨ੍ਹਾਂ ਕੋਲ ਗਿਆਨ ਹੈ ਜਿਨ੍ਹਾਂ ਨੂੰ ਇਹ ਵੀ ਪਤਾ ਹੈ, ਕਦੋਂ ਕੀ ਕਰਨਾ ਹੈ, ਕੀ ਨਹੀਂ ਕਰਨਾ ਪਰ ਉਨ੍ਹਾਂ ਕੋਲ ਅੰਦਰ ਦਾ ਧੀਰਜ ਨਹੀਂ, ਧ੍ਰਿਤੀ ਨਹੀਂ, ਧਾਰਨਾ ਨਹੀਂ, ਉਹ ਅਭਿਆਸ ਹੀ ਨਹੀਂ ਕਰ ਸਕਦੇ। ਕਈ ਸਾਧਕ ਧੀਰਜ ਵਾਲੇ ਹੁੰਦੇ ਹਨ, ਦ੍ਰਿੜ੍ਹ ਹੁੰਦੇ ਹਨ ਪਰ ਉਨ੍ਹਾਂ ਕੋਲ ਗੂੜ੍ਹਾ ਗਿਆਨ ਹੀ ਨਹੀਂ ਹੁੰਦਾ, ਅਧਿਆਤਮਕ ਰਾਹ ਤੇ ਤੁਰਨ ਦਾ ਗਿਆਨ ਉਨ੍ਹਾਂ ਕੋਲ ਨਹੀਂ ਹੁੰਦਾ। ਆਤਮ ਮਾਰਗ ਤੇ ਚੱਲਣ ਲਈ ਸਾਤਵਿਕ ਬੁੱਧੀ ਅਤੇ ਸਾਤਵਿਕ ਧ੍ਰਿਤੀ ਦੋਨੋਂ ਹੀ ਬਹੁਤ ਅਵੱਸ਼ਕ ਹਨ। ਗੀਤਾ ਵਿਚ ਜਿਵੇਂ ਧ੍ਰਿਤੀ ਸ਼ਬਦ ਦੀ ਵਰਤੋਂ ਕੀਤੀ ਗਈ ਹੈ ਉਹ ਥੋੜ੍ਹੀ ਫਰਕ ਹੈ, ਅਲੱਗ ਹੈ। ਧ੍ਰਿਤੀ ਅੰਦਰ ਦੀ ਉਹ ਸ਼ਕਤੀ ਹੈ ਜਿਹੜੀ ਇਕ ਦਮ ਪ੍ਰਗਟ ਨਹੀਂ ਹੁੰਦੀ। ਇਹ ਉਹ ਸ਼ਕਤੀ ਹੈ ਜਿਹੜੀ ਇਕ ਪਹੁੰਚੇ ਹੋਏ ਗੁਰੂ ਦੇ ਨਾਲ ਰਹਿ ਕੇ, ਇਕ ਪਹੁੰਚੇ ਹੋਏ ਯੋਗੀ ਦੇ ਨਾਲ ਅਭਿਆਸ ਕਰਕੇ ਹੌਲੀ ਹੌਲੀ ਪ੍ਰਗਟ ਹੁੰਦੀ ਹੈ। ਸੁਹਿਰਦਤਾ, ਈਮਾਨਦਾਰੀ, ਕਰੜੀ ਮਿਹਨਤ ਕਰਕੇ ਸਾਧਕ ਇਸ ਦੀ ਪ੍ਰਾਪਤੀ ਕਰਦਾ ਹੈ, ਇਸ ਸ਼ਕਤੀ ਤੋਂ ਬਿਨਾਂ ਯੋਗੀ, ਸਾਧਕ ਰੂਹਾਨੀਅਤ ਦੀ ਚੋਟੀ ਤੇ ਨਹੀਂ ਪਹੁੰਚ ਸਕਦਾ।

ਧ੍ਰਿਤੀ (ਧੀਰਜ) ਸਾਧਕ ਨੂੰ ਇਕਾਗਰ ਹੋਣ ਵਿਚ ਸਹਾਇਕ ਹੁੰਦਾ ਹੈ, ਸੁਆਸਾਂ ਦੀ ਤੇ ਮਨ ਤੇ ਪ੍ਰਾਣਾਂ ਦੀ ਸ਼ਕਤੀ ਵਿਚ ਇਕਸਾਰਤਾ ਲਿਆਉਂਦਾ ਹੈ। ਇਸ ਤਰ੍ਹਾਂ ਕਰਨ ਨਾਲ ਪ੍ਰਾਣ ਸੁਖਮਨਾ ਨਾੜੀ ਵਿਚ ਲਿਜਾਏ ਜਾਂਦੇ ਹਨ ਜੋ ਆਤਮ ਗਿਆਨ ਲਈ ਬਹੁਤ ਅਵੱਸ਼ਕ ਹੈ, ਸ਼ਾਂਤੀ ਲਈ ਬਹੁਤ ਜ਼ਰੂਰੀ ਹੈ। ਇਸ ਦਾ ਸਭ ਤੋਂ ਵੱਡਾ ਕਾਰਣ ਇਹ ਹੈ ਕਿ ਅੰਤਰ ਤੇ ਬਾਹਰ ਦੀ ਅਸ਼ਾਂਤੀ ਸੁਖਮਨਾ ਹੀ ਕੰਟਰੋਲ ਕਰਦੀ ਹੈ। ਜਿਹੜੇ ਚੰਗੀ ਤਰ੍ਹਾਂ ਠੀਕ ਤਰੀਕੇ ਨਾਲ ਧਿਆਨ ਲਗਾਉਣਾ ਸਿੱਖ ਲੈਂਦੇ ਹਨ, ਉਹ ਭਲੀ ਪ੍ਰਕਾਰ ਇਹ ਜਾਣਦੇ ਹਨ ਕਿ ਸਰੀਰਕ ਪੱਖੋਂ ਸਥਿਰ ਹੋ ਕੇ ਬਿਲਕੁਲ ਚੁੱਪ ਬੈਠ ਕੇ ਵੀ ਜਿਹੜੀ ਚੀਜ਼ ਸਭ ਤੋਂ ਵੱਧ ਤੰਗ ਕਰਦੀ ਰਹਿੰਦੀ ਹੈ - ਉਹ ਹੈ ਸੁਆਸ ਲੈਣਾ। ਮਾਨਸਿਕ ਅਸ਼ਾਂਤੀ ਵੀ ਸੁਆਸਾਂ ਨੂੰ ਉਖਾੜਦੀ ਹੈ। ਸੁਆਸ ਅਤੇ ਮਨ ਦੋਨੋਂ ਆਪਸ ਵਿਚ ਨਖੇੜੇ ਨਹੀਂ ਜਾ ਸਕਦੇ, ਮਰਦੇ ਦਮ ਤਕ ਇਹ ਇਕੱਠੇ ਹੀ ਕੰਮ ਕਰਦੇ ਹਨ। ਅੱਜ ਦੇ ਵਿਗਿਆਨੀਆਂ ਨੇ ਅਜੇ ਤਕ ਠੀਕ ਢੰਗ ਨਾਲ ਸੁਆਸਾਂ ਦੇ ਵਿਗਿਆਨ ਦਾ ਅਧਿਅਨ ਨਹੀਂ ਕੀਤਾ। ਯੋਗੀ ਇਸ ਗੱਲ ਨੂੰ ਭਲੀ ਪ੍ਰਕਾਰ ਜਾਣਦੇ ਹਨ, ਸੁਆਸਾਂ ਦੇ ਸੂਖਮ ਕਰਤਵ ਨੂੰ ਜਾਣਦੇ ਹਨ ਅਤੇ ਇਸ ਗੱਲ ਤੋਂ ਭਲੀ ਪ੍ਰਕਾਰ ਜਾਣੂੰ ਹਨ ਕਿ ਸੁਆਸਾਂ ਦਾ ਇਕਸਾਰ ਨਾ ਚੱਲਣਾ, ਮਨ ਵਿਚ ਅਸ਼ਾਂਤੀ ਪੈਦਾ ਕਰਦਾ ਹੈ। ਜਦੋਂ ਸੁਆਸ ਸ਼ਾਂਤ ਤੇ ਸਥਿਰ ਹੋਣ, ਜਦੋਂ ਸੁਆਸਾਂ ਵਿਚ ਕੋਈ ਝਟਕਾ ਨਹੀਂ ਲਗਦਾ, ਕੋਈ ਰੁਕਾਵਟ ਨਹੀਂ ਪੈਂਦੀ, ਉਦੋਂ ਤਕ ਮਨ ਅਸ਼ਾਂਤ ਨਹੀਂ ਹੁੰਦਾ, ਉਸ ਤੋਂ ਉਲਟ ਮਨ ਉਦੋਂ ਤਕ ਸਥਿਰ ਅਤੇ ਖੁਸ਼ੀ ਮਹਿਸੂਸ ਕਰਦਾ ਹੈ।

ਉਹ ਸਥਿਤੀ ਜਿਸ ਵਿਚ ਮਨ ਤੇ ਸੁਆਸ ਸੰਤੁਲਤ ਤਰੀਕੇ ਨਾਲ ਕੰਮ ਕਰਦੇ ਹਨ, ਕਰ ਸਕਦੇ ਹਨ, ਉਹ ਧ੍ਰਿਤੀ ਤੋਂ ਪੈਦਾ ਹੁੰਦੀ ਹੈ। ਧ੍ਰਿਤੀ ਉਹ ਹਾਲਤ ਹੈ ਜਿਸ ਵਿਚ ਮਨ ਤੇ ਸੁਆਸ ਸੰਤੁਲਨ ਪੈਦਾ ਹੁੰਦੇ ਹਨ, ਧ੍ਰਿਤੀ ਉਹ ਸ਼ਕਤੀ ਹੈ ਜਿਸ ਦੀ ਸਹਾਇਤਾ ਨਾਲ ਸੁਆਸ ਤੇ ਮਨ ਇਕਸਾਰ ਸਥਿਰ ਹੋ ਕੇ ਕੰਮ ਕਰਦੇ ਹਨ। ਜੇ ਕੋਈ ਸਾਧਕ ਮਨ ਤੇ ਸੁਆਸਾਂ ਨੂੰ ਇਕਸਾਰ ਕਰਨ ਵਿਚ ਸਫਲ ਨਾ ਹੋਵੇ, ਸਾਧਕ ਦੀ ਸਾਧਨਾ ਕਦੀ ਵੀ ਸਫਲ ਨਹੀਂ ਹੋ ਸਕਦੀ ਭਾਵੇਂ ਸਾਧਕ ਕਿੰਨੇ ਘੰਟੇ ਵੀ ਸਮਾਧੀ ਲਗਾ ਕੇ ਕਿਉਂ ਨਾ ਬੈਠਾ ਰਹੇ।

36. ਹੇ ਭਰਤਰ-ਸ਼ਭ! ਹੁਣ ਤੂੰ ਮੇਰੇ ਕੋਲੋਂ ਤਿੰਨ ਪ੍ਰਕਾਰ ਦਾ ਸੁਖ ਸੁਣ ਜਿਸ ਨਾਲ ਅਭਿਆਸ ਦੁਆਰਾ ਦੁਖ ਮਿਟ ਜਾਂਦੇ ਹਨ।

37. ਜੋ ਪਹਿਲਾਂ ਬਿੱਖ ਦੀ ਤਰ੍ਹਾਂ ਮਲੂਮ ਹੁੰਦਾ ਹੈ ਪਰ ਜਿਸ ਦਾ ਫਲ ਅੰਮ੍ਰਿਤ ਹੈ ਉਹ ਸੁਖ ਆਤਮ ਗਿਆਨ ਵਿਚੋਂ ਉਪਜਿਆ ਹੋਇਆ ਸਾਤਵਿਕ ਸੁਖ ਹੈ।

38. ਜੋ ਸੁਖ ਇੰਦ੍ਰੀਆਂ ਅਤੇ ਵਿਸ਼ਿਆਂ ਦੇ ਸੰਜੋਗ ਨਾਲ ਹੁੰਦਾ ਹੈ, ਪਹਿਲਾਂ ਅੰਮ੍ਰਿਤ ਵਰਗਾ ਲਗਦਾ ਹੈ ਪਰ ਉਸ ਦਾ ਫਲ ਬਿਖ ਵਰਗਾ ਹੁੰਦਾ ਹੈ। ਉਹ ਸੁਖ ਰਾਜਸੀ ਸੁਖ ਹੈ।

39. ਜੋ ਸੁਖ ਆਪ ਨੂੰ ਪਹਿਲਾਂ ਅਤੇ ਪਿਛੋਂ ਮੋਹ ਵਿਚ ਪਾਉਣ ਵਾਲਾ ਹੈ, ਉਹ ਨੀਂਦ, ਆਲਸ ਅਤੇ ਪ੍ਰਮਾਦ ਤੋਂ ਉਤਪੰਨ ਹੁੰਦਾ ਹੈ, ਉਹ ਤਾਮਸੀ ਹੈ।

ਇਨ੍ਹਾਂ ਸ਼ਲੋਕਾਂ ਵਿਚ ਤਿੰਨ ਪ੍ਰਕਾਰ ਦਾ ਅਨੰਦ ਦੱਸਿਆ ਗਿਆ ਹੈ। ਜਦੋਂ ਪਹਿਲਾਂ ਪਹਿਲ ਅਨੰਦ ਦਾ ਅਨੁਭਵ ਹੁੰਦਾ ਹੈ ਉਹ ਮੋਹਰੇ ਦੀ ਤਰ੍ਹਾਂ ਲਗਦਾ ਹੈ, ਕੌੜਾ ਲਗਦਾ ਹੈ, ਵਿਸ਼ੇਸ਼ ਤੌਰ ਤੇ ਉਨ੍ਹਾਂ ਨੂੰ ਜਿਹੜੇ ਸੰਸਾਰਕ ਸੁਖਾਂ ਦੇ ਆਦੀ ਹੁੰਦੇ ਹਨ। ਜਦੋਂ ਆਤਮਕ ਅਨੰਦ ਦੀ ਸੂਖਮਤਾ ਦਾ ਗਿਆਨ ਹੁੰਦਾ ਹੈ ਫੇਰ ਉਹ ਅੰਮ੍ਰਿਤ ਲਗਣ ਲਗ ਪੈਂਦਾ ਹੈ, ਐਨਾ ਸੂਖਮ ਅਨੰਦ, ਐਨਾ ਡੂੰਘਾ ਅਨੰਦ ਕਿ ਸੰਸਾਰਕ ਸੁੱਖ ਮਾਨਣ ਵਾਲਾ ਉਸ ਦਾ ਅੰਦਾਜ਼ਾ ਹੀ ਨਹੀਂ ਲਗਾ ਸਕਦਾ। ਕਿਹਾ ਜਾਂਦਾ ਹੈ ਕਿ ਕੌੜੀ ਦਵਾਈ ਦਾ ਅਸਰ ਬਹੁਤ ਚੰਗਾ ਹੁੰਦਾ ਹੈ, ਕੌੜੀ ਦਵਾਈ ਵਧੇਰੇ ਅਸਰ ਕਰਦੀ ਹੈ, ਇਹੋ ਹੀ ਹਾਲ ਸਾਤਵਿਕ ਅਨੰਦ ਦਾ ਹੈ।

ਅਨੰਦ ਕੀ ਹੈ? ਉਹ ਸਥਿਤੀ ਜੋ ਮਨੁੱਖ ਨੂੰ ਖੁਸ਼ ਕਰਦੀ ਹੈ, ਜਿਹੜੀ ਦੁਖਦਾਈ ਨਹੀਂ, ਜਿਹੜੀ ਅਸ਼ਾਂਤੀ ਨਹੀਂ ਦਿੰਦੀ। ਸਾਰਾ ਸੰਸਾਰ ਸਾਰੀ ਮਨੁੱਖਤਾ ਇਕ ਸਥਾਈ ਅਨੰਦ, ਇਕ ਸਥਾਈ ਖੁਸ਼ੀ ਦੀ ਖੋਜ ਵਿਚ ਹੈ। ਥੋੜ੍ਹਾ ਥੋੜ੍ਹਾ ਸੁਖ ਮਨੁੱਖਤਾ ਨੂੰ ਪਹਿਲੇ ਪਹਿਲ ਸੰਸਾਰਕ ਵਸਤੂਆਂ ਵਿਚ ਮਹਿਸੂਸ ਹੁੰਦਾ ਹੈ ਪਰ ਬੜੇ ਹੀ ਦੁਖ ਦੀ ਗੱਲ ਹੈ ਕਿ ਇਹ ਸੁਖ ਛੇਤੀ ਹੀ ਦੋ ਕਾਰਣਾਂ ਕਰਕੇ ਖਤਮ ਹੋ ਜਾਂਦਾ ਹੈ। ਪਹਿਲਾ ਸੁਖ ਦੇਣ ਵਾਲਾ ਪਦਾਰਥ ਭੋਗ ਵਸਤੂ ਬਦਲ ਜਾਂਦੀ ਹੈ, ਨਾਲ ਹੀ ਭੋਗਣ ਵਾਲੇ ਦੀ ਧਾਰਨਾ ਵੀ ਬਦਲ ਜਾਂਦੀ ਹੈ। ਇਸ ਅਸਥਾਈ ਚਲਾਏਮਾਨ ਸੰਸਾਰ ਵਿਚ ਕੁਝ ਵੀ ਤਾਂ ਸਥਾਈ ਨਹੀਂ ਹੈ, ਕੁਝ ਵੀ ਇਹੋ ਜਿਹਾ ਨਹੀਂ ਜਿਹੜਾ ਸਦਾ ਲਈ ਹੋਵੇ, ਮਨੁੱਖਾਂ ਤੋਂ ਬਾਹਰ ਜਿੰਨੇ ਵੀ ਜੀਵ ਹਨ ਉਹ ਪ੍ਰਾਕ੍ਰਿਤੀ ਦੇ ਅਧੀਨ ਹਨ। ਮਨੁੱਖਾਂ ਦੀ ਆਪਣੀ ਇੱਛਾ ਹੈ, ਆਪਣੀ ਵਿਲੱਖਣ ਸ਼ਕਤੀ ਹੈ ਜਿਸ ਨਾਲ ਉਹ ਅਜਰ, ਅਮਰ, ਅਟੱਲ ਦੀ ਖੋਜ ਕਰ ਸਕਦੇ ਹਨ ਸਦੈਵੀ ਅਨੰਦ ਦੀ ਖੋਜ ਕਰ ਸਕਦੇ ਹਨ, ਜਦੋਂ ਮਨੁੱਖ ਚਲਾਏਮਾਨ ਅਸਥਾਈ ਖੁਸ਼ੀਆਂ ਤੋਂ ਅੱਕ ਜਾਂਦਾ ਹੈ, ਫੇਰ ਉਹ ਆਪਣੇ ਅੰਦਰ ਝਾਤੀ ਮਾਰਦਾ ਹੈ, ਉਸ ਅੰਦਰ ਜਿਸ ਵਿਚ ਉਸ ਨੇ ਅੱਜ ਤਕ ਕਦੀ ਦੇਖਿਆ ਹੀ ਨਹੀਂ, ਸਮਝਿਆ ਹੀ ਨਹੀਂ, ਜਾਨਣ ਦੀ ਕੋਸ਼ਿਸ਼ ਹੀ ਨਹੀਂ ਕੀਤੀ। ਅੰਦਰ ਉਹ ਅੰਮ੍ਰਿਤ ਦਾ ਖਜ਼ਾਨਾ ਹੈ ਜੋ ਪਿਆਸ ਬੁਝਾਉਂਦਾ ਹੈ, ਉਨ੍ਹਾਂ ਦੀ ਪਿਆਸ ਬੁਝਾਉਂਦਾ ਹੈ ਜਿਹੜੇ ਢੂੰਡਦੇ ਹਨ, ਲਭਦੇ ਹਨ। ਜੇ ਜਗਿਆਸੂ ਸਭ ਕੁਝ ਸਿੱਖ ਲਵੇ ਪੜ੍ਹ ਲਵੇ ਤੇ ਜੀਵਨ ਦੀਆਂ ਡੂੰਘਾਈਆਂ ਦੀ ਉਸ ਨੂੰ ਸਮਝ ਆ ਜਾਵੇ ਕਿ ਉਸ ਦੇ ਅੰਦਰ ਸਰੋਤ ਹੈ ਤਾਂ ਉਸ ਸਰੋਤ ਤਕ ਪਹੁੰਚਣ ਦਾ ਰਸਤਾ ਵੀ ਹੈ ਅਤੇ ਉਸ ਸਰੋਤ ਤੋਂ ਹੀ ਆਤਮ ਸਥਾਈ ਅਨੰਦ ਦਾ ਝਰਨਾ ਫੁੱਟ ਰਿਹਾ ਹੈ।

ਅਸ਼ਾਂਤੀ, ਪੀੜਾ, ਦੁਖ, ਹਰੇਕ ਦੇ ਚਿਹਰੇ ਉਤੇ ਲਿਖਿਆ ਹੋਇਆ ਹੈ। ਕੋਈ ਵੀ ਖੁਸ਼ ਨਹੀਂ ਲਗਦਾ, ਕੋਈ ਵੀ ਅਨੰਦ ਵਿਚ ਨਹੀਂ ਲਗਦਾ। ਜੇ ਕਿਸੇ ਕੋਲ ਸਾਰੀਆਂ ਸੰਸਾਰਕ ਪਦਾਰਥਾਂ ਹਨ ਤਾਂ ਵੀ ਉਹ ਖੁਸ਼ ਨਹੀਂ ਹੈ ਪਰ ਇਕ ਉਹ ਦਿਨ ਵੀ ਆਉਂਦਾ ਹੈ ਜਦੋਂ ਮਨੁੱਖ ਇਸ ਵਾਸਤਵਿਕਤਾ ਨੂੰ ਜਾਣ ਕੇ, ਸਮਝ ਕੇ, ਇਕ ਦਮ ਉਠਦਾ ਹੈ ਕਿ ਬਾਹਰੀ ਚਲਾਏਮਾਨ ਸੰਸਾਰ ਦੀ ਖੋਜ ਬੇਅਰਥ ਹੈ। ਜੇ ਕੋਈ ਖੋਜ ਲਾਭਦਾਇਕ ਹੈ, ਫਲਦਾਈ ਹੈ ਤੇ ਉਹ ਹੈ ਅੰਦਰ ਦੀ ਖੋਜ। ਉਹ ਅੰਦਰ ਦੀ ਖੋਜ ਹੀ ਸ਼ਾਂਤੀ ਦੇ ਸਕਦੀ ਹੈ। ਫੇਰ ਮਨੁੱਖ ਅੰਦਰ ਦੀ ਯਾਤਰਾ ਅਰੰਭਦਾ ਹੈ। ਗੀਤਾ ਦਸਦੀ ਹੈ ਕਿ ਜਦੋਂ ਮਨੁੱਖ ਆਪਣੇ ਅੰਦਰ ਅਨੰਦ ਮਹਿਸੂਸ ਕਰਦਾ ਹੈ, ਉਹ ਸਭ ਤੋਂ ਉਤਮ ਤੇ ਉਚਾ ਅਨੰਦ ਹੁੰਦਾ ਹੈ, ਉਸ ਨੂੰ ਅਨਾਤਮ ਪ੍ਰੇਮ ਕਿਹਾ ਜਾਂਦਾ ਹੈ, ਉਸ ਨੂੰ ਸਿਮਰਨ ਕਿਹਾ ਜਾਂਦਾ ਹੈ, ਉਸ ਨੂੰ ਨਿਰਾਕਾਰ ਨਾਲ ਪ੍ਰੇਮ ਕਿਹਾ ਜਾਂਦਾ ਹੈ, ਇੱਛਾ ਰਹਿਤ ਪ੍ਰੇਮ ਕਿਹਾ ਜਾਂਦਾ ਹੈ, ਬਿਨਾਂ ਕਿਸੇ ਔਕੜ ਤੋਂ ਸਿਮਰਨ ਸਾਧਨਾ ਕਿਹਾ ਜਾਂਦਾ ਹੈ। ਉਹ ਕੇਵਲ ਸਾਤਵਿਕ ਅਨੰਦ ਹੈ, ਇਹੋ ਜਿਹਾ ਅਨੰਦ ਕੇਵਲ ਗੰਭੀਰਤਾ ਨਾਲ ਆਪਾ ਚੀਨਣ ਨਾਲ ਹੀ ਆਉਂਦਾ ਹੈ। ਇੰਦ੍ਰੀਆਂ ਦਾ ਭੋਗ ਕੇਵਲ ਛਿਨ ਭੰਗਰ ਹੈ, ਦੁਖਦਾਈ ਹੈ। ਆਤਮਕ ਸਿੱਧੀ ਨਾਲ ਜੋ ਗਿਆਨ ਅਨੰਦ ਪ੍ਰਾਪਤ ਹੁੰਦਾ ਹੈ, ਉਹ ਸਥਾਈ ਹੁੰਦਾ ਹੈ, ਸਦੈਵੀ ਹੁੰਦਾ ਹੈ ਕਿਉਂਕਿ ਆਤਮਾ ਤਾਂ ਦੁਖ ਸੁਖ ਦੇ ਅਨੁਭਵ ਤੋਂ ਪਰ੍ਹੇ ਹੈ, ਸੰਤਾਪ ਚਿੰਤਾ ਤੋਂ ਪਰ੍ਹੇ ਹੈ।

ਰਜੋ ਗੁਣੀ ਮਨੁੱਖਾਂ ਦੀ ਖੁਸ਼ੀ ਸੰਸਾਰ ਵਿਚ ਇੰਦ੍ਰੀਆਂ ਦੇ ਭੋਗ ਭੋਗਣ ਨਾਲ ਹੈ, ਪਹਿਲੇ ਪਹਿਲ ਇਹ ਅੰਮ੍ਰਿਤ ਦੀ ਭਾਂਤੀ ਲਗਦਾ ਹੈ ਪਰ ਬਾਅਦ ਵਿਚ ਇਹ ਵਿਸ਼ ਪ੍ਰਕਾਰ ਹੋ ਜਾਂਦਾ ਹੈ। ਤਾਮਸਿਕ ਭੋਗ ਅਰੰਭ ਵਿਚ ਵੀ ਅਤੇ ਅੰਤ ਵਿਚ ਵੀ ਮਨੁੱਖ ਦੇ ਮਨ ਨੂੰ ਮਾਇਆ ਵਿਚ ਉਲਝਾਈ ਰਖਦੇ ਹਨ, ਤਮੋ ਗੁਣ ਸੁਸਤੀ ਤੋਂ, ਨੀਂਦ ਤੋਂ ਅਤੇ ਲਾਪਰਵਾਹੀ ਤੋਂ ਉਤਪੰਨ ਹੁੰਦੇ ਹਨ।

40. ਇਸ ਲੋਕ ਵਿਚ, ਦੇਵ ਲੋਕ ਵਿਚ, ਕੋਈ ਵੀ ਜੀਵ ਐਸਾ ਨਹੀਂ ਜੋ ਪ੍ਰਕ੍ਰਿਤੀ ਦੇ ਤਿੰਨਾਂ ਗੁਣਾਂ ਤੋਂ ਰਹਿਤ ਹੋਵੇ।

ਜੋ ਕੁਝ ਵੀ ਇਸ ਧਰਤੀ ਤੇ ਹੈ, ਅਸਮਾਨ ਤੇ ਹੈ, ਸਵਰਗ ਵਿਚ ਹੈ ਉਹ ਇਨ੍ਹਾਂ ਤਿੰਨਾਂ ਗੁਣਾਂ ਦੇ ਅੰਦਰ ਹੀ ਹੈ, ਇਨ੍ਹਾਂ ਤਿੰਨਾਂ ਗੁਣਾਂ ਵਿਚ ਲਿਪਟਿਆ ਹੋਇਆ ਹੈ। ਸਾਰੀ ਰਚਨਾ ਇਨ੍ਹਾਂ ਤਿੰਨਾਂ ਗੁਣਾਂ ਦੇ ਅਧੀਨ ਹੈ, ਸਾਰੀ ਮਨੁੱਖਤਾ ਇਨ੍ਹਾਂ ਤਿੰਨਾਂ ਗੁਣਾਂ ਦੇ ਅਧੀਨ ਹੈ, ਕੋਈ ਸਾਤਵਿਕ ਹਨ, ਕੋਈ ਰਾਜਸਿਕ ਹਨ, ਕੋਈ ਤਾਮਸਿਕ ਹਨ, ਹਰ ਕੋਈ ਆਪਣੇ ਗੁਣ ਅਨੁਸਾਰ ਆਪਣਾ ਕਰਤੱਵ ਨਿਭਾ ਰਿਹਾ ਹੈ।

41. ਹੇ ਪਰੰਤਪ! ਬ੍ਰਾਹਮਣ, ਕਸ਼ਤਰੀ, ਵੈਸ਼ ਅਤੇ ਸ਼ੂਦਰ ਇਨ੍ਹਾਂ ਚੋਹਾਂ ਵਰਣਾਂ ਦੇ ਕਰਮ ਧਰਮ ਪ੍ਰਕ੍ਰਿਤੀ ਵਿਚੋਂ ਹੋਏ ਗੁਣਾਂ ਅਨੁਸਾਰ ਵੱਖ ਵੱਖ ਬਣਾਏ ਗਏ ਹਨ।

42. ਸਮ, ਦਮ, ਤਪ, ਸਫਾਈ, ਖਿਮਾ, ਨਿਮ੍ਰਤਾ, ਗਿਆਨ, ਵਿਗਿਆਨ, ਆਸਤਕਤਾ, ਬ੍ਰਾਹਮਣ ਦੇ ਸੁਭਾਵਿਕ ਕਰਮ ਹਨ।

43. ਬਹਾਦਰੀ, ਤੇਜ, ਧੀਰਜ, ਚਤੁਰਾਈ, ਯੁੱਧ ਤੋਂ ਨਾ ਭੱਜਣਾ, ਉਦਾਰਤਾ ਤੇ ਈਸ਼ਵਰੀ ਭਾਵ, ਕਸ਼ਤਰੀ ਦਾ ਸੁਭਾਵਕ ਕਰਮ ਹੈ।



(ਪੰਨਾ 43 ਦੀ ਬਾਕੀ)

ਕਰੋ। ਥੋੜ੍ਹੇ ਸਾਲਾਂ ਬਾਅਦ ਮੇਰੇ ਪਿਤਾ ਜੀ ਚੜ੍ਹਾਈ ਕਰ ਗਏ ਉਦੋਂ ਮੇਰੇ ਗੁਰੂ ਮੈਨੂੰ ਗੁਫਾ ਵਿਚ ਲੈ ਗਏ।

ਇਹ ਪੂਰੀ ਗਾਥਾ ਸੁਣ ਕੇ ਮੈਂ ਸਵਾਮੀ ਜੀ ਨੂੰ ਕਿਹਾ ਮੈਨੂੰ ਇਸਾਈ ਮੱਤ ਦੀ ਮੱਧ ਕਾਲ ਦੀ ਪਰੰਪਰਾ ਯਾਦ ਆ ਗਈ ਹੈ। ਸਾਡੇ ਵੀ ਇਕ ਕਿਸਮ ਦਾ ਇਕਰਾਰ ਅਮੀਰ ਈਸਾਈ ਪਰਿਵਾਰ ਤੇ ਚਰਚ ਵਿਚ ਹੁੰਦਾ ਸੀ, ਮਾਤਾ ਪਿਤਾ ਇਸ ਗੱਲ ਨੂੰ ਬਹੁਤ ਚੰਗਾ ਉਚੇ ਦਰਜੇ ਦੀ ਸੇਵਾ ਸਮਝਦੇ ਸੀ ਜਦੋਂ ਉਹ ਆਪਣੇ ਵੱਡੇ ਪਹਿਲੇ ਬੱਚੇ ਨੂੰ ਚਰਚ ਵਿਚ ਭੇਟ ਕਰ ਦਿੰਦੇ ਸੀ ਤੇ ਉਸ ਨੂੰ ਇਕ ਪਾਦਰੀ ਦੇ ਰੂਪ ਵਿਚ ਉਸ ਦੀ ਦੇਖ ਰੇਖ ਕਰਕੇ ਉਸ ਨੂੰ ਚੰਗਾ ਪ੍ਰਚਾਰਕ ਬਣਾਇਆ ਜਾਂਦਾ ਸੀ। ਚਰਚ ਦੀ ਸਾਰੀ ਪਰੰਪਰਾ ਸਿਖਾਈ ਜਾਂਦੀ ਸੀ। ਉਦਾਹਰਣ ਦੇ ਤੌਰ ਤੇ ਥੌਮਸ ਐਕੀਓਨਸ ਜੋ ਮੱਧ ਕਾਲੀਨ ਦੇ ਗਿਆਨੀ ਤੇ ਪਾਦਰੀ ਹੋਏ ਹਨ ਉਹ ਬਚਪਨ ਵਿਚ ਹੀ ਬੈਨੀਡਿਕਟਾਈਨ ਮੱਠ ਵਿਚ ਸਿਖਿਆ ਪ੍ਰਾਪਤੀ ਲਈ ਭੇਜੇ ਗਏ ਸੀ।

ਸਵਾਮੀ ਜੀ ਨੇ ਲੰਮੀ ਜਿਹੀ ਹਾਂ ਕੀਤੀ ਜਿਵੇਂ ਉਹ ਕੁਝ ਯਾਦ ਕਰ ਰਹੇ ਹੋਣ।

ਅਸੀਂ ਚਾਹ ਲਈ ਰੁਕ ਗਏ। ਉਸ ਵਿਚ ਕਾਫੀ ਸਾਰੇ ਭਾਰਤੀ ਮਸਾਲੇ ਪਏ ਹੋਏ ਸੀ, ਇਹ ਇਕ ਛੋਟੀ ਜਿਹੀ ਦੁਕਾਨ ਸੜਕ ਦੇ ਕੰਢੇ ਹੀ ਸੀ। ਸਵਾਮੀ ਜੀ ਚਾਹ ਵਾਲੇ ਨਾਲ ਗੱਲਬਾਤ ਕਰਨ ਲਗ ਪਏ। ਦੋਨੋਂ ਬਹੁਤ ਜ਼ੋਰ ਜ਼ੋਰ ਦੀ ਗੱਲਾਂ ਕਰਦੇ ਹੱਸਣ ਲਗ ਪਏ, ਮੈਂ ਸੜਕ ਦੇ ਕੰਢੇ ਖੜ੍ਹਾ ਹੇਠ ਵਗਦੀ ਗੰਗਾ ਨੂੰ ਦੇਖ ਰਿਹਾ ਸੀ।

ਜਸਟਿਨ, ਸਵਾਮੀ ਜੀ ਕਹਿਣ ਲੱਗੇ, ਆ ਆਪਣੀ ਚਾਹ ਲੈ ਲੈ।

ਅਸੀਂ ਸੜਕ ਤੇ ਪਏ ਬੈਂਚ ਤੇ ਬੈਠ ਗਏ। ਸਵਾਮੀ ਜੀ ਨੇ ਆਪਣੀ ਗੱਲਬਾਤ ਨੂੰ ਅੱਗੇ ਤੋਰਦਿਆਂ ਕਿਹਾ, ਉਹ ਬੜੇ ਹੀ ਪਿਆਰ ਨਾਲ ਦੇਖ ਰਹੇ ਸਨ ਤੇ ਉਹ ਮੇਰੇ ਨਾਲ ਆਪਣੀਆਂ ਗੱਲਾਂ ਸਾਂਝੀਆਂ ਕਰਕੇ ਬੜੇ ਹੀ ਪ੍ਰਸੰਨ ਮਹਿਸੂਸ ਕਰ ਰਹੇ ਸੀ।

ਸਵਾਮੀ ਜੀ ਆਪ ਜੀ ਦਾ ਜਨਮ ਕਦੋਂ ਹੋਇਆ?

ਸਵਾਮੀ ਜੀ ਨੇ ਛੋਟੇ ਬੈਗ ਵਿਚੋਂ ਆਪਣਾ ਪਾਸਪੋਰਟ ਕੱਢਿਆ, ਮੇਰੇ ਵਲ ਉਛਾਲ ਦਿਤਾ। ਪਾਸਪੋਰਟ ਖੋਲ੍ਹਦਿਆਂ ਹੀ ਮੈਨੂੰ ਸਵਾਮੀ ਜੀ ਦੀ ਅਤਿ ਸੁੰਦਰ ਫੋਟੋ ਦੇ ਦਰਸ਼ਨ ਹੋਏ, ਮੈਨੂੰ ਇਸ ਤਰ੍ਹਾਂ ਲੱਗਾ ਉਹ ਮੈਨੂੰ ਹੀ ਦੇਖ ਰਹੇ ਹੋਣ। ਉਨ੍ਹਾਂ ਦੀਆਂ ਨਿੱਘੀਆਂ ਭੂਰੇ ਰੰਗ ਦੀਆਂ ਅੱਖਾਂ ਕਾਫੀ ਗੰਭੀਰ ਲਗ ਰਹੀਆਂ ਸੀ। ਫੋਟੋ ਦੇ ਥੱਲੇ ਉਨ੍ਹਾਂ ਦੇ ਜਨਮ ਦੀ ਤਰੀਕ ਜਿਹੜੀ ਦਿਤੀ ਹੋਈ ਸੀ ਉਹ ਸੀ 1925 ਉਸ ਦੇ ਥੱਲੇ ਲਿਖਿਆ ਹੋਇਆ ਸੀ ਸੰਤ।

ਮੈਂ ਆਪਣੇ ਮਨ ਵਿਚ ਗਿਣਤੀ ਸ਼ੁਰੂ ਕੀਤੀ ਮੈਂ ਕਰ ਹੀ ਰਿਹਾ ਸੀ ਕਿ ਸਵਾਮੀ ਜੀ ਕਹਿਣ ਲੱਗੇ, ਇਹ ਤਰੀਕ ਠੀਕ ਨਹੀਂ ਜਸਟਿਨ ਇਹ ਮੈਂ ਪਾਸਪੋਰਟ ਦਫਤਰ ਵਿਚ ਬੈਠ ਕੇ ਹੀ ਬਣਾਈ ਸੀ।

ਹੁਣ ਤੁਹਾਡੀ ਕਿੰਨੀ ਉਮਰ ਹੈ, ਮੈਂ ਪੁਛਿਆ।

ਮੈਂ ਹੁਣ 67 ਸਾਲ ਦਾ ਹਾਂ, ਸਰੀਰ ਦੀ ਉਮਰ ਕੋਈ ਬਹੁਤ ਜ਼ਰੂਰੀ ਨਹੀਂ, ਮੈਂ ਕਈ ਸਰੀਰ ਧਾਰਨ ਕੀਤੇ।

ਮੈਨੂੰ ਸਮਝ ਨਹੀਂ ਆ ਰਹੀ ਸੀ ਕਿ ਮੈਂ ਹੁਣ ਕੀ ਕਹਾਂ, ਸੋ ਮੈਂ ਚੁੱਪ ਹੀ ਰਹਿ ਗਿਆ, ਸਵਾਮੀ ਜੀ ਨੇ ਗੱਲ ਜਾਰੀ ਰੱਖੀ? ਉਹ ਆਪਣੇ ਪਿਆਰੇ ਗੁਰੂਦੇਵ ਬਾਰੇ ਹੀ ਬਹੁਤ ਸਾਰੀਆਂ ਗੱਲਾਂ ਸੁਣਾਇਆ ਕਰਦੇ ਸੀ। ਮੇਰੇ ਗੁਰੂਦੇਵ ਨੂੰ ਬੰਗਾਲੀ ਬਾਬਾ ਕਹਿੰਦੇ ਸੀ ਅਮਰੀਕਾ ਵਿਚ ਵੀ Self-Realization ਸੰਸਥਾ ਵਾਲੇ ਵੀ ਇਹ ਕਹਿੰਦੇ ਹਨ ਕਿ ਉਹ ਬੰਗਾਲੀ ਬਾਬਾ ਨਾਲ ਸਬੰਧ ਰਖਦੇ ਹਨ। ਪਰ ਅਸਲ ਵਿਚ ਬਾਬਾ ਪਿਆਰ ਨਾਲ ਸਾਰੇ ਹੀ ਸੰਤ ਮਹਾਤਮਾ ਲਈ ਵਰਤਿਆ ਜਾਂਦਾ ਹੈ, ਬਹੁਤ ਵਾਰੀ ਬਹੁਤ ਸਾਰੇ ਯੋਗੀ ਬੰਗਾਲੀ ਬਾਬਾ ਦੇ ਸਾਥੀ ਹੁੰਦੇ ਹੋਏ ਗੁਰੂ ਭਾਈ ਹੋਏ ਹਨ, ਮੇਰੇ ਗੁਰੂ ਤੇ ਉਨ੍ਹਾਂ ਦੇ ਗੁਰੂ ਗੁਰਭਾਈ ਸਨ, ਉਹ ਗੁਰਦੇਵ ਦੇ ਗੁਰੂ ਦੇ ਸ਼ਿਸ਼ ਸੀ, ਗੁਰੂਦੇਵ ਦੇ ਗੁਰੂ ਕੋਲ ਬਹੁਤ ਸਾਰੇ ਯੋਗੀਆਂ ਨੇ ਆਪਣੀ ਸਿਖਿਆ ਪੂਰੀ ਕੀਤੀ ਤੇ ਉਹ ਆਪਣੇ ਰਾਹ ਚਲੇ ਗਏ।



# "ਹੈਨਿ ਵਿਰਲੇ ਨਾਹੀ ਘਣੇ"

***ਸੰਤ ਸਾਧੂ ਸਿੰਘ ਜੀ ਸੰਗਰੂਰ***

ਗੁਰਬਾਣੀ ਨਗਾਰੇ ਤੇ ਚੋਟ ਲਾ ਕੇ ਸੰਸਾਰ ਨੂੰ ਸਦੀਵੀ ਸੱਚ ਨਾਲ ਜੋੜਦੀ ਹੈ। ਸਦੀਵੀ ਸੱਚ ਦੀ ਪ੍ਰਾਪਤੀ ਹੀ ਇਨਸਾਨੀ ਜਿੰਦਗੀ ਦਾ ਲਖਸ਼ ਹੈ, ਮਕਸਦ ਹੈ।

***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥ ਪੰਨਾ - 176***

ਜਿਨ੍ਹਾਂ ਨੂੰ ਸਦੀਵੀ ਸੱਚ ਦੀ ਪ੍ਰਾਪਤੀ ਹੋ ਗਈ, ਗੋਬਿੰਦ ਦਾ ਮਿਲਾਪ ਹੋ ਗਿਆ, ਉਹ ਸੱਚ ਵਿਚ ਅਭੇਦ ਹੋ ਗਏ, ਅਮਰ ਹੋ ਗਏ, ਨਿਰ-ਇੱਛਤ ਹੋ ਗਏ। ਐਸੇ ਮਹਾਂਪੁਰਖਾਂ ਲਈ ਹੀ ਫੁਰਮਾਨ ਹੈ -

***ਕਬੀਰ ਐਸਾ ਏਕੁ ਆਧੁ ਜੋ ਜੀਵਤ ਮਿਰਤਕੁ ਹੋਇ॥***
***ਪੰਨਾ - 1364***

ਸਤਿਗੁਰੂ ਦਸਮੇਸ਼ ਜੀ ਨੂੰ ਜਿਸ ਵਕਤ ਸੰਗਤ ਨੇ ਪੁਛਿਆ, ਮਹਾਰਾਜ ਸ਼ਹੀਦ ਬਾਰੇ ਚਾਨਣਾ ਪਾਓ ਤਾਂ ਹਜ਼ੂਰ ਕਹਿਣ ਲੱਗੇ, ਕਿਹੜੇ ਸ਼ਹੀਦ ਦੀ ਗੱਲ ਕਰਦੇ ਹੋ? ਸ਼ਹੀਦ ਕਈ ਪ੍ਰਕਾਰ ਦੇ ਹਨ। ਪਹਿਲੇ ਨੰਬਰ ਦੇ ਸ਼ਹੀਦ ਮੇਰੇ ਸੰਤ ਹਨ। ਦੂਜੇ ਨੰਬਰ ਦੇ ਸ਼ਹੀਦ ਉਹ ਹਨ ਜੋ ਜੰਗੇ ਮੈਦਾਨ ਵਿਚ ਧਰਮ ਯੁੱਧ ਕਰਦੇ ਛਾਤੀ ਵਿਚ ਗੋਲੀ ਖਾ ਕੇ ਸ਼ਹੀਦ ਹੁੰਦੇ ਹਨ। ਇਤਆਦਿ।

ਜਿਸ ਦੀ ਤੱਤ ਗਿਆਨ ਰਾਹੀਂ ਵਾਸ਼ਨਾ ਖੈ ਹੋ ਚੁੱਕੀ ਹੋਵੇ, ਮਨੋਨਾਸ਼ ਹੋ ਚੁੱਕਿਆ ਹੋਵੇ, ਜਿਉਂਦਾ ਹੀ ਬ੍ਰਹਮਲੀਨ ਹੋ ਚੁਕਿਆ ਹੋਵੇ, ਜਿਸ ਦੀ ਦੇਹ ਹੰਗਤਾ, ਦੇਹ ਮਮਤਾ ਨਸ਼ਟ ਹੋ ਕੇ, ਆਤਮ ਹੰਗਤਾ, ਆਤਮ ਮਮਤਾ ਵੀ ਖਤਮ ਹੋ ਚੁੱਕੀ ਹੋਵੇ, ਜਿਸਦੀ 'ਹਉ' ਦਾ ਖਾਤਮਾ ਜਿਉਂਦਿਆਂ ਹੀ ਹੋ ਚੁਕਿਆ ਹੋਵੇ। ਉਹ ਵਧਾਈ ਦੇ ਯੋਗ ਹੈ। ਜੋ ਸੰਪੂਰਨ ਹੋ ਚੁਕਿਆ ਹੋਵੇ, ਜਿਸ ਦੇ ਵਾਸਤੇ ਮਨ ਸਰੀਰ ਸੰਸਾਰ ਦਾ ਅਭਾਵ ਹੋ ਚੁੱਕਿਆ ਹੋਵੇ। ਜੋ ਗੁਰੂ ਵਿਚ ਅਭੇਦ ਹੋ ਚੁੱਕੇ ਹਨ, ਉਹਨਾਂ ਬਾਬਤ ਹੀ ਫੁਰਮਾਨ ਹੈ -

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥***
***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥ ਪੰਨਾ-273***

ਐਸੇ ਅਚਾਰੀਯ ਦਾ ਦਰਜਾ ਬਹੁਤ ਉਚਾ ਹੈ। ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਐਸੇ ਮਹਾਂਪੁਰਸ਼ ਦੀ ਚਰਨ ਧੂੜ ਲੋਚਦੇ ਹਨ। ਸੰਤ ਮਹਾਰਾਜ ਜੀ ਰਾੜੇ ਸਾਹਿਬ ਵਾਲਿਆਂ ਤੋਂ ਪੁਛਿਆ, ਮਹਾਰਾਜ ਸੰਤ ਦੇ ਕੀ ਲੱਛਣ ਹਨ? ਮਹਾਰਾਜ ਜੀ ਕਹਿੰਦੇ ਸੰਤ ਦੀ ਕੋਈ ਪ੍ਰੀਭਾਸ਼ਾ ਨਹੀਂ ਹੈ। ਸੰਤ ਤਾਂ ਦਰਅਸਲ ਆਤਮਾ ਦਾ ਨਾਮ ਹੈ, ਕੋਈ ਲਿਬਾਸ ਦਾ ਨਾਮ ਨਹੀਂ ਹੈ। ਸੰਤ ਦੀ ਸਮਾਈ ਨਿਰਵਿਕਲਪ ਪਰਮਾਤਮਾ ਵਿਚ ਹੈ, ਵਾਹਿਗੁਰੂ ਵਿਚ ਹੈ। ਸਤਿਗੁਰੂ ਜੀ ਨਿਰੇ ਭੇਖ ਧਾਰੀਆਂ ਬਾਰੇ ਕਹਿੰਦੇ ਹਨ।

***ਐਸੇ ਸੰਤ ਨ ਮੋ ਕਉ ਭਾਵਹਿ॥***
***ਡਾਲਾ ਸਿਉ ਪੇਡਾ ਗਟਕਾਵਹਿ॥ ਪੰਨਾ - 476***

ਗੁਰੂ ਦਸ਼ਮੇਸ਼ ਜੀ ਦਾ ਕਥਨ ਹੈ -

(ਇਥੋਂ ਕੱਟ ਕੇ ਭੇਜੋ ਜੀ)

## Annual/Life Membership Form - Atam Marg

## ਸਾਲਾਨਾ/ਲਾਈਫ ਮੈਂਬਰਸ਼ਿਪ ਫਾਰਮ - ਆਤਮ ਮਾਰਗ

(ਇਹ ਫਾਰਮ ਭਰ ਕੇ 'ਦਫਤਰ 'ਆਤਮ ਮਾਰਗ' ਰਤਵਾੜਾ ਸਾਹਿਬ, ਡਾਕਖਾਨਾ : ਮੁਲਾਂਪੁਰ ਗਰੀਬਦਾਸ, ਜ਼ਿਲਾ ਰੋਪੜ 140901 ਨੂੰ ਭੇਜੋ ਜੀ)

1. ਜੇ ਆਪ ਪਹਿਲਾਂ ਤੋਂ 'ਆਤਮ ਮਾਰਗ' ਦੇ ਮੈਂਬਰ ਹੋ ਤਾਂ ਪਹਿਲਾ ਮੈਂਬਰਸ਼ਿਪ ਨੰਬਰ ਲਿਖੋ ਜੀ........................
2. ਨਾਮ/ Name........................................................................
3. ਪਿਤਾ ਦਾ ਨਾਮ/Father's Name...........................................
4. ਪੂਰਾ ਪਤਾ/Full address......................................................

.......................................................

.......................................................

PINCODE.......................Telephone..............

ਮੈਂ .................... ਰੁਪਏ ਮਨੀਆਰਡਰ/ਬੈਂਕ ਡਰਾਫਟ/ਚੈਕ ਨੰ........................ਮਿਤੀ............................ਰਾਹੀਂ ਭੇਜ ਰਿਹਾ ਹਾਂ। ਮੈਂ **ਸਾਲਾਨਾ/ਲਾਈਫ** ਮੈਂਬਰ ਬਣ ਕੇ ਸਤਿਗੁਰੂ ਜੀ ਦੀ ਨਦਰ ਅਤੇ ਮਹਾਂਪੁਰਸ਼ਾਂ ਦੀਆਂ ਅਸੀਸਾਂ ਦਾ ਪਾਤਰ ਬਣਿਆ ਹਾਂ ਜਿਸ ਦੀ ਮੈਨੂੰ ਬਹੁਤ ਪ੍ਰਸੰਨਤਾ ਹੈ।

ਦਸਤਖਤ................................

ਨਾਮ................................

***ਆਤਮ ਰਸ ਜਿਹ ਜਾਨਹੀ, ਸੋ ਹੈ ਖਾਲਸ ਦੇਵ॥***
***ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਨ ਨਾਹਨ ਭੇਵ॥***
***(ਸਰਬ ਲੋਹ ਗ੍ਰੰਥ 'ਚੋਂ)***

ਸਤਿਗੁਰੂ ਨਾਨਕ ਜੀ ਸਾਰੇ ਮਤਾਂ ਦੇ ਆਗੂਆਂ ਪਾਸ ਗਏ। ਉਹਨਾਂ ਨੂੰ ਅਸਲੀਅਤ ਤੋਂ ਜਾਣੂ ਕਰਾਇਆ। ਵਸਤੂ ਇਕੋ ਹੈ ਪਰ ਅੱਡੋ-ਅੱਡ ਦਿਸਦੀ ਹੁੰਦੀ ਹੈ। ਇਕੋ ਵਸਤੂ ਇਕ ਨੂੰ ਰੱਸੀ ਦਿਸਦੀ ਹੈ ਦੂਜੇ ਨੂੰ ਸੱਪ ਦਿਸਦੀ ਹੈ। ਸਤਿਗੁਰੂ ਨਾਨਕ ਦੇਵ ਜੀ ਅਗਿਆਨੀਆਂ ਨੂੰ ਕੁਰਾਹੀਏ ਦਿਸ ਰਹੇ ਹਨ, ਜਗਿਆਸੂਆਂ ਨੂੰ ਮਹਾਂਪੁਰਖ ਔਰ ਭਾਈ ਲਹਿਣਾ ਜੀ ਨੂੰ ਨਿਰੰਕਾਰ ਦਿਸ ਰਹੇ ਹਨ। ਅਗਿਆਨੀ ਔਰ ਗਿਆਨੀ ਦੀ ਦ੍ਰਿਸ਼ਟੀ ਵਿਚ ਜਮੀਨ ਅਸਮਾਨ ਦਾ ਫਰਕ ਹੈ। ਗਿਆਨੀ ਨਿਰੰਕਾਰ ਦੇਖਦਾ ਹੈ ਅਗਿਆਨੀ ਸੰਸਾਰ ਦੇਖਦਾ ਹੈ। ਅਗਿਆਨੀ ਦੀ ਕੁੱਤਾ ਦ੍ਰਿਸ਼ਟੀ ਹੈ ਗਿਆਨੀ ਦੀ ਸ਼ੇਰ ਦ੍ਰਿਸ਼ਟੀ ਹੈ।

ਕਿਸੇ ਵਿਰਲੇ ਨੂੰ ਵਾਹਿਗੁਰੂ ਜੀ ਨੂੰ ਦੇਖਣ ਵਾਲੀ ਅੱਖ ਪ੍ਰਾਪਤ ਹੋ ਗਈ ਉਹ ਵਾਹਿਗੁਰੂ ਵਿਚ ਲੀਨ ਹੋ ਗਿਆ, ਅਭੇਦ ਹੋ ਗਿਆ। ਉਸਦਾ ਆਪਣਾ ਆਪ ਖਤਮ ਹੋ ਗਿਆ। ਉਸਨੂੰ ਸਤਿਗੁਰੂ ਤੋਂ ਬਿਨਾਂ ਹੋਰ ਕੁਝ ਦਿਸਣੋ ਹੀ ਹਟ ਜਾਂਦਾ ਹੈ। ਉਸ ਦੀ ਅਵਸਥਾ ਹੈ –

***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥ ਪੰਨਾ – 846***

ਉਹ ਸਭ ਨੂੰ ਹੀ ਪਿਆਰ ਕਰਦਾ ਹੈ। ਉਸ ਦੇ ਅੰਦਰੋਂ ਦਵੈਤ ਦਾ ਪੂਰਨ ਤੌਰ ਤੇ ਨਾਸ਼ ਹੋਇਆ ਹੁੰਦਾ ਹੈ। ਉਹ ਨਿਰਾ ਹੀ ਪਿਆਰ ਹੁੰਦਾ ਹੈ ਜਿਵੇਂ ਗੁਰੂ ਘਰ ਵਿਚ ਭਾਈ ਘਨੱਈਆ ਜੀ ਦੀ ਮਿਸਾਲ ਹੈ। ਇਸ ਤਰ੍ਹਾਂ ਦੇ ਅਮਲੀ ਜੀਵਨ ਵਾਲੇ ਮਹਾਂਪੁਰਖ ਸਨ ਸੰਤ ਬਾਬਾ ਵਰਿਆਮ ਸਿੰਘ ਜੀ ਦੇ ਅੰਦਰੋਂ 'ਮੈਂ' 'ਤੂੰ' ਦੋਨੋਂ ਖਤਮ ਹੋ ਚੁਕੀਆਂ ਸਨ। ਐਸੇ ਮਹਾਂਪੁਰਖਾਂ ਲਈ ਹਜੂਰ ਫੁਰਮਾਉਂਦੇ ਹਨ।

***ਜਿਨ੍ਾ ਨ ਵਿਸਰੈ ਨਾਮੁ ਸੇ ਕਿਨੇਹਿਆ॥***
***ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥ ਪੰਨਾ – 397***

ਇਕ ਦਫਾ ਮਹਾਂਪੁਰਖਾਂ ਨੂੰ ਕਿਸੇ ਨੇ ਚਿੱਠੀ ਲਿਖੀ ਕਿ ਤੁਹਾਡੇ ਮਾਰਨ ਵਾਸਤੇ ਗੋਲੀ ਤਿਆਰ ਹੋ ਚੁੱਕੀ ਹੈ। ਫੇਰ ਨਾ ਕਿਹੋ ਸਾਨੂੰ ਪਹਿਲਾਂ ਨਹੀਂ ਦੱਸਿਆ। ਆਪਣੇ ਬਚਾਅ ਦਾ ਜੋ ਇੰਤਜਾਮ ਕਰਨਾ ਹੈ ਤੁਸੀਂ ਕਰ ਲਵੋ। ਹੁਣ ਅਸੀਂ ਤੁਹਾਨੂੰ ਛੱਡਣਾ ਨਹੀਂ, ਕਦੇ ਵੀ ਕਿਸੇ ਵਕਤ ਜਦੋਂ ਸਾਡਾ ਦਾਅ ਭਰ ਗਿਆ ਅਸੀਂ ਤੁਹਾਨੂੰ ਮਾਰ ਦੇਣਾ ਹੈ। ਚਿੱਠੀ ਪੜ੍ਹ ਕੇ ਮਹਾਂਪੁਰਖ ਬੜੇ ਹੀ ਹੱਸੇ ਔਰ ਬੜੇ ਹੀ ਖੁਸ਼ ਹੋਏ। ਕਹਿੰਦੇ ਪਰਮੇਸ਼ਰ ਸਾਨੂੰ ਪਰਖ ਕੇ ਦੇਖ ਰਿਹਾ ਹੈ ਕਿ ਇਹ ਜਿਉਂਦਾ ਹੈ ਜਾਂ ਮੁਰਦਾ ਹੈ। ਕਹਿਣ ਲੱਗੇ ਵਾਹਿਗੁਰੂ ਜੀ ਸਾਡੇ ਤੇ ਬੜੇ ਹੀ ਮਿਹਰਵਾਨ ਹਨ। ਮੇਰੇ ਮਨ ਨੂੰ ਪਰਖ-ਪਰਖ ਦੇਖਦੇ ਹਨ ਕਿ ਕੱਚਾ ਹੈ ਜਾਂ ਪੱਕਾ ਹੈ, ਅਧੂਰਾ ਹੈ ਜਾਂ ਪੂਰਾ ਹੈ। ਇਹ ਚਿੱਠੀ ਉਹਨਾਂ ਨੇ ਮੈਨੂੰ ਵੀ ਪੜ੍ਹਾਈ ਸੀ। ਉਹਨਾਂ ਦੀ ਅਵਸਥਾ ਸੀ –

***ਕਬੀਰ ਜਾ ਦਿਨ ਹਉ ਮੂਆ ਪਾਛੈ ਭਇਆ ਅਨੰਦੁ॥***
***ਮੋਹਿ ਮਿਲਿਓ ਪ੍ਰਭੁ ਆਪਨਾ ਸੰਗੀ ਭਜਹਿ ਗੋੁਬਿੰਦੁ॥***
***ਪੰਨਾ – 1364***

***ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ੍॥***
***ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ॥***
***ਪੰਨਾ – 1384***



## ਜੇ ਕਦੀ ਤੁਹਾਨੂੰ 'ਆਤਮ ਮਾਰਗ' ਨਾ ਮਿਲੇ!!!

ਆਪ ਜੀ ਸਭ ਪਾਠਕਾਂ ਨੂੰ ਵਿਦਿਤ ਹੈ ਕਿ 'ਆਤਮ ਮਾਰਗ' ਬੜੇ ਸੋਹਣੇ ਸੁਚੱਜੇ ਅਤੇ ਸੁਥਰੇ ਢੰਗ ਨਾਲ **ਮਹੀਨੇ ਦੀ ਪਹਿਲੀ ਤਾਰੀਖ** ਨੂੰ ਪੋਸਟ ਕਰ ਦਿਤਾ ਜਾਂਦਾ ਹੈ। ਰਸਤੇ ਦੀ ਕਿਸੇ ਰੁਕਾਵਟ ਜਾਂ ਅਣਗਹਿਲੀ ਕਾਰਨ ਜੇ ਆਪ ਜੀ ਨੂੰ 10 ਤਰੀਕ ਤਕ ਮੈਗਜ਼ੀਨ ਨਹੀਂ ਮਿਲਦਾ ਤਾਂ ਕੇਵਲ –

**ਦਫਤਰ ਆਤਮ ਮਾਰਗ ਫੋਨ ਨੰਬਰ –**

**01888-255002**

**01888-255009 (ਫੈਕਸ)**

ਨਾਲ ਸੰਪਰਕ ਕਰੋ, ਹੋਰ ਨੰਬਰਾਂ ਤੇ ਨਹੀਂ। ਆਤਮ ਮਾਰਗ ਦਾ ਸਾਰਾ ਕੰਮ ਕੰਪਿਊਟਰ ਰਾਹੀਂ ਹੁੰਦਾ ਹੈ। ਇਨ੍ਹਾਂ ਫੋਨ ਨੰਬਰਾਂ ਤੇ ਆਪ ਜੀ ਨੂੰ ਤੁਰੰਤ ਅਤੇ ਸਹੀ ਜਾਣਕਾਰੀ ਪ੍ਰਾਪਤ ਹੋ ਜਾਵੇਗੀ।

**ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ (ਸਕੂਲ) ਦੇ ਫੋਨ ਨੰਬਰ –** 01888-255003

**ਇੰਟਰਨੈਸ਼ਨਲ ਡੀਵਾਈਨ ਇਨਸਟੀਚਿਊਟ ਔਫ਼ ਟੈਕਨਾਲੌਜੀ –** 01888-255004, 255005, 255006. 255007

# ਪਿਆਰ ਦੇ ਸਰੂਪ ਸ੍ਰੀ ਮਾਨ ਸੰਤ ਬਾਬਾ ਵਰਿਆਮ ਸਿੰਘ ਜੀ ਦੀ ਨਿਘੀ ਯਾਦ ਵਿਚ.....

ਮਹਾਂਪੁਰਸ਼ ਸੰਤ ਵਰਿਆਮ ਸਿੰਘ ਜੀ ਦੇ ਪਿਆਰ, ਸਤਿਕਾਰ ਅਤੇ ਮਿੱਠੀ ਯਾਦ ਵਿਚ ਅਨੇਕਾਂ ਥਾਵਾਂ ਤੇ ਨਵੰਬਰ 2001 ਤੋਂ ਹੀ ਨਿਰੰਤਰ ਅਖੰਡ ਪਾਠ ਰਖੇ ਜਾ ਰਹੇ ਹਨ, ਅਤੇ ਦੀਵਾਨ ਸਜਾਏ ਜਾ ਰਹੇ ਹਨ। ਰਤਵਾੜਾ ਸਾਹਿਬ ਤੋਂ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਦੇ ਮੁੱਖੀ ਭਾਈ ਸਾਹਿਬ ਭਾਈ ਲਖਬੀਰ ਸਿੰਘ ਜੀ (ਭਾਅ ਜੀ) ਅਤੇ ਉਨ੍ਹਾਂ ਦਾ ਜਥਾ ਕੀਰਤਨ ਲਈ ਵਿਸ਼ੇਸ਼ ਤੌਰ ਤੇ ਹਰ ਦੀਵਾਨ ਵਿਚ ਪੁੱਜ ਰਿਹਾ ਹੈ। ਮਹਾਂਪੁਰਸ਼ਾਂ ਦੇ ਪਿਆਰ ਵਿਚ ਕਾਫੀ ਗਿਣਤੀ ਵਿਚ ਸੰਗਤਾਂ ਦੀਵਾਨਾਂ ਵਿਚ ਹਾਜ਼ਰੀਆਂ ਭਰ ਰਹੀਆਂ ਹਨ। ਭਾਈ ਸਾਹਿਬ ਭਾਈ ਲਖਬੀਰ ਸਿੰਘ ਜੀ ਬੜੇ ਪਿਆਰ ਵਿਚ ਮਹਾਂਪੁਰਸ਼ਾਂ ਉਨ੍ਹਾਂ ਦੇ ਉਪਕਾਰਾਂ ਅਤੇ ਸੇਵਾਵਾਂ ਦਾ ਜਿਕਰ ਕਰਦੇ ਹਨ, ਉਨ੍ਹਾਂ ਦੇ ਵਿਯੋਗ ਨੂੰ ਦਿਲੋਂ ਮਹਿਸੂਸ ਕਰਦੇ ਵੈਰਾਗ ਵਿਚ ਆ ਜਾਂਦੇ ਹਨ, ਅੱਖਾਂ ਵਿਚੋਂ ਨੀਰ ਵਹਿ ਤੁਰਦਾ ਹੈ ਅਤੇ ਸੰਗਤ ਦੇ ਬਹੁਤ ਸਾਰੇ ਪ੍ਰੇਮੀਆਂ ਦੀਆਂ ਅੱਖਾਂ ਵੀ ਸੇਜਲ ਹੋ ਜਾਂਦੀਆਂ ਹਨ। ਦੀਵਾਨਾਂ ਦਾ ਪੂਰਾ ਵੇਰਵਾ ਲਿਖਣਾ ਸੰਭਵ ਨਹੀਂ, ਬਹੁਤ ਸਾਰੇ ਦੀਵਾਨਾਂ ਵਿਚ ਮਹਾਂਪੁਰਸ਼ਾਂ ਦੇ ਪਿਆਰ ਵਾਲੇ ਸੰਤ ਸਾਧੂ ਜਨ ਵੀ ਪੁੱਜਦੇ ਹਨ, ਸਕੂਲਾਂ ਦੇ ਬੱਚੇ ਵੀ ਸ਼ਬਦ ਕੀਰਤਨ ਰਾਹੀਂ ਆਪਣੇ ਪਿਆਰ ਦਾ ਪ੍ਰਗਟਾਵਾ ਕਰਦੇ ਹਨ, ਬੀਬੀਆਂ ਵੀ ਸ਼ਬਦ ਦੀ ਹਾਜ਼ਰੀ ਭਰਦੀਆਂ ਹਨ, ਇਨ੍ਹਾਂ ਸਭਨਾਂ ਦਾ ਪੂਰਾ ਵਿਸਥਾਰ ਨਾ ਦਿੰਦੇ ਹੋਏ ਅਸੀਂ ਸੰਖੇਪ ਵਿਚ ਦੀਵਾਨਾਂ ਦੀ ਮਿਤੀ ਅਤੇ ਸਥਾਨ ਦਾ ਹੀ ਜਿਕਰ ਕਰ ਰਹੇ ਹਾਂ। ਸੰਬੰਧਿਤ ਪ੍ਰੇਮੀ ਖਿਮਾਂ ਕਰਨਗੇ। 12 ਨਵੰਬਰ ਤੋਂ 7 ਜਨਵਰੀ 2002 ਤੱਕ ਦਾ ਵੇਰਵਾ ਫਰਵਰੀ 2002 ਵਿਚ ਦਿਤਾ ਜਾ ਚੁਕਾ ਹੈ।

19 ਜਨਵਰੀ 2002 ਨੂੰ ਗੁਰਦੁਆਰਾ ਸਾਹਿਬ, ਕੁੰਭੜਾ ਸੋਹਾਣਾ ਵਿਖੇ ਭਾਰੀ ਦੀਵਾਨ ਸਜਿਆ, ਪਾਠਾਂ ਦੇ ਭੋਗ ਪਏ, ਭਾਈ ਸਾਹਿਬ ਭਾਈ ਲਖਬੀਰ ਸਿੰਘ ਜੀ ਦੇ ਜੱਥੇ ਨੇ ਮਨੋਹਰ ਕੀਰਤਨ ਰਾਹੀਂ ਸੰਗਤਾਂ ਨੂੰ ਗੁਰੂ ਚਰਨਾਂ ਨਾਲ ਜੋੜਿਆ।

20 ਜਨਵਰੀ 2002 ਨੂੰ ਮੁਹਾਲੀ ਵਿਖੇ ਭਾਈ ਭਾਗ ਸਿੰਘ ਜੀ ਦੇ ਗ੍ਰਿਹਿ ਵਿਖੇ ਮਹਾਂਪੁਰਸ਼ਾਂ ਦੇ ਪਿਆਰ ਤੇ ਨਿਘੀ ਯਾਦ ਵਿਚ ਪਾਠਾਂ ਦੇ ਭੋਗ ਪਏ ਅਤੇ ਕੀਰਤਨ ਵਖਿਆਨ ਹੋਏ।

21 ਜਨਵਰੀ ਨੂੰ ਗੁਰੂ ਦਸਮ ਪਾਤਸ਼ਾਹ ਦੇ ਅਵਤਾਰ ਪੁਰਬ ਦੇ ਸ਼ੁਭਦਿਵਸ ਤੇ ਮਹਾਂਪੁਰਸ਼ਾਂ ਵਲੋਂ ਸਥਾਪਤ ਕੀਤੇ ਅਸਥਾਨ ਬਨੂੜ ਵਿਖੇ ਭਾਰੀ ਦੀਵਾਨ ਸਜਿਆ। ਸੰਤ ਬਾਬਾ ਵਰਿਆਮ ਸਿੰਘ ਮੈਮੋਰੀਅਲ ਪਬਲਿਕ ਸਕੂਲ ਦਾ ਉਦਘਾਟਨ ਭਾਈ ਸਾਹਿਬ ਭਾਈ ਲਖਬੀਰ ਸਿੰਘ ਜੀ ਨੇ ਆਪਣੇ ਕਰ ਕਮਲਾਂ ਨਾਲ ਕੀਤਾ। ਛੋਟੇ ਛੋਟੇ ਬਚਿਆਂ ਨੇ ਤੋਤਲੀਆਂ ਜ਼ੁਬਾਨਾਂ ਵਿਚ ਗੁਰੂ ਮਹਾਰਾਜ ਜੀ ਦੇ ਜੀਵਨ ਤੇ ਕਵਿਤਾਵਾਂ ਅਤੇ ਲੇਖ ਸੁਣਾ ਕੇ ਸੰਗਤਾਂ ਦੇ ਦਿਲ ਮੋਹ ਲਏ। ਮਹਾਂਪੁਰਸ਼ਾਂ ਦੇ ਪਰਉਪਕਾਰਾਂ ਤੇ ਸੇਵਾਵਾਂ ਦਾ ਬਖਾਨ ਹੋਇਆ।

22 ਜਨਵਰੀ ਤੋਂ 26 ਜਨਵਰੀ 2002 ਤੱਕ ਮਹਾਂਪੁਰਸ਼ਾਂ ਦੇ ਜਨਮ ਅਸਥਾਨ ਧਮੋਟ (ਪਾਇਲ) ਵਿਖੇ ਹਰ ਸਾਲ ਦੀ ਤਰ੍ਹਾਂ ਪੰਜ ਦਿਨ ਦੀਵਾਨ ਸਜੇ ਜੋ ਮਹਾਂਪੁਰਸ਼ਾਂ ਦੀ ਨਿੱਘੀ ਯਾਦ ਨੂੰ ਸਮਰਪਤ ਸਨ। ਏਥੇ ਮਹਾਂਪੁਰਸ਼ਾਂ ਨੇ ਗੁਰੂ ਗੋਬਿੰਦ ਸਿੰਘ ਵਿਦਿਆ ਮੰਦਿਰ ਸਥਾਪਤ ਕੀਤਾ ਹੈ, ਡਿਸਪੈਂਸਰੀ, ਸਟੇਡੀਅਮ ਅਤੇ ਹੋਰ ਬਹੁਤ ਸਾਰੇ ਅਸਥਾਨਾਂ ਨੂੰ ਉਸਾਰਿਆ ਤੇ ਸੇਵਾ ਕੀਤੀ ਹੈ। ਹਜ਼ਾਰਾਂ ਦੀ ਗਿਣਤੀ ਵਿਚ ਦੂਰ ਦੂਰ ਤੋਂ ਸੰਗਤਾਂ ਨੇ ਦੀਵਾਨਾਂ ਵਿਚ ਸ਼ਾਮਲ ਹੋ ਕੇ ਮਹਾਂਪੁਰਸ਼ਾਂ ਪ੍ਰਤੀ ਆਪਣੀ ਪਿਆਰ ਭਾਵਨਾ ਪ੍ਰਗਟ ਕੀਤੀ।

ਇਨ੍ਹਾਂ ਦੀਵਾਨਾਂ ਵਿਚ ਭਾਈ ਸਾਹਿਬ ਲਖਬੀਰ ਸਿੰਘ ਜੀ ਰੋਜ਼ਾਨਾਂ ਹਾਜ਼ਰੀ ਭਰਦੇ ਰਹੇ। ਇਨ੍ਹਾਂ ਤੋਂ ਬਿਨਾਂ ਸਮੇਂ ਸਮੇਂ ਸੰਤ ਸਾਧੂ ਸਿੰਘ ਜੀ ਸੰਗਰੂਰ ਵਾਲੇ, ਭਾਈ ਗੁਰਪਾਲ ਸਿੰਘ ਜੀ, ਸੰਤ ਕਲਿਆਣ ਦਾਸ ਸਿੰਘ ਜੀ ਅਤੇ ਬਾਬਾ ਹਰਪਾਲ ਸਿੰਘ ਜੀ ਨੇ ਵੀ ਆਪਣੇ ਪ੍ਰਵਚਨਾਂ ਰਾਹੀਂ ਮਹਾਂਪੁਰਸ਼ਾਂ ਪ੍ਰਤੀ ਆਪਣਾ ਸਨੇਹ ਪ੍ਰਗਟ ਕੀਤਾ ਅਤੇ ਉਨ੍ਹਾਂ ਦੇ ਮਨੋਹਰ ਸਖਸ਼ੀਅਤ ਦੇ ਕਈ ਪੱਖ ਉਜਾਗਰ ਕੀਤੇ। ਸੰਤ ਜਵਾਲਾ ਸਿੰਘ ਜੀ ਪ੍ਰਤੀ ਅਤੇ ਮਹਾਂਪੁਰਸ਼ਾਂ ਪ੍ਰਤੀ ਆਪਣਾ ਪਿਆਰ ਸਤਿਕਾਰ ਪ੍ਰਗਟ ਕੀਤਾ ਤੇ ਭਾਈ ਸਾਹਿਬ ਭਾਈ ਲਖਬੀਰ ਸਿੰਘ ਸੰਬੰਧੀ ਖਾਸ ਤੌਰ ਤੇ ਜ਼ਿਕਰ ਕੀਤਾ ਕਿ ਉਨ੍ਹਾਂ ਦੀ ਆਵਾਜ਼, ਉਨ੍ਹਾਂ ਦੇ ਪ੍ਰਵਚਨ ਅਤੇ ਉਨ੍ਹਾਂ ਦੇ ਦਰਸ਼ਨਾਂ ਵਿਚੋਂ ਮਹਾਂਪੁਰਸ਼ਾਂ ਦੀ ਪੂਰੀ ਪੂਰੀ ਝਲਕ ਮਿਲ ਰਹੀ ਹੈ, ਇੰਜ ਲਗਦਾ ਹੈ ਜਿਵੇਂ ਮਹਾਂਪੁਰਸ਼ਾਂ ਨੇ ਆਪਣਾ ਆਪਾ ਇਨ੍ਹਾਂ ਵਿਚ ਸਮੋਅ ਦਿਤਾ ਹੋਵੇ, ਇਹ ਉਨ੍ਹਾਂ ਦਾ ਹੀ ਰੂਪ ਦਿਸਦੇ ਹਨ, ਅਸੀਂ ਇਨ੍ਹਾਂ ਨੂੰ ਉਨਾ ਹੀ ਪਿਆਰ ਤੇ ਸਤਿਕਾਰ ਦੇਈਏ। ਇਲਾਕੇ ਦੇ ਪ੍ਰਮੁੱਖ ਭਾਈ ਜੋਗਿੰਦਰ ਸਿੰਘ ਜੀ ਅਤੇ ਭਾਈ ਜਗਦੇਵ ਸਿੰਘ ਨੇ ਸਭਨਾਂ ਨੂੰ ਸਨਮਾਨਤ ਕੀਤਾ। ਸਭ ਤੋਂ ਵੱਡੀ ਖੁਸ਼ੀ ਇਹ ਸੀ ਕਿ ਆਖਰੀ ਦਿਨ ਸਤਿਕਾਰ ਯੋਗ ਬੀਜੀ ਨੇ ਵੀ ਦੀਵਾਨ ਦੀ ਹਾਜ਼ਰੀ ਭਰੀ ਅਤੇ ਸੰਗਤਾਂ ਪਰਸਪਰ ਦਰਸ਼ਨ ਦੀਦਾਰਾਂ ਰਾਹੀਂ ਨਿਹਾਲ ਹੋਈਆਂ।

30, 31 ਜਨਵਰੀ ਅਤੇ 1 ਫਰਵਰੀ 2002 ਨੂੰ ਨਗਰ ਮੁੰਡੀਆਂ, ਨੇੜੇ ਮੁਰਿੰਡਾ ਵਿਖੇ ਅਤੇ 2 ਫਰਵਰੀ ਨੂੰ ਝਾਮਪੁਰ ਵਿਖੇ ਪਾਠਾਂ ਦੇ ਭੋਗ ਪਏ, ਉਪਰੰਤ ਕੀਰਤਨ ਵਿਖਿਆਨ ਹੋਏ।

4 ਤੋਂ 9 ਫਰਵਰੀ ਤੱਕ ਇਕ ਹਫਤਾ ਯੂ.ਪੀ. ਵਿਚ ਸਤਾਰਗੰਜ, ਗਉਂਠੀਆਂ ਫਾਰਮ ਮਕਰੋਟੀ, ਮੈਗਲਗੰਜ ਅਤੇ ਪਲੀਆ ਵਿਖੇ ਬਹੁਤ ਭਾਰੀ ਦੀਵਾਨ ਸਜਾਏ ਗਏ। ਭਾਈ ਸਾਹਿਬ ਲਖਬੀਰ ਸਿੰਘ ਅਤੇ ਭਾਈ ਗੁਰਦੀਪ ਸਿੰਘ ਜੀ ਦੇ ਕੀਰਤਨ ਤੋਂ ਬਿਨਾਂ ਹੋਰ ਸਾਧੂ ਸੰਤਾਂ ਤੇ ਮਹਾਂਪੁਰਸ਼ਾਂ ਦੇ ਪਿਆਰ ਵਾਲਿਆਂ ਨੇ ਸੰਗਤਾਂ ਨਾਲ ਪ੍ਰਵਚਨ ਸਾਂਝੇ ਕੀਤੇ।

18 ਫਰਵਰੀ ਨੂੰ ਹਾਫਜਾਬਾਦ ਅਤੇ 18, 19, 20 ਫਰਵਰੀ ਨੂੰ ਸ਼ੇਰ ਗੜ੍ਹ ਮੰਡੀ (ਚਮਕੌਰ ਸਾਹਿਬ) ਵਿਖੇ ਮਹਾਂਪੁਰਸ਼ਾਂ ਦੀ ਨਿਘੀ ਯਾਦ ਵਿਚ ਅਖੰਡਪਾਠਾਂ ਦੇ ਭੋਗ ਪਏ, ਉਪਰੰਤ ਦੀਵਾਨ ਸਜੇ। ਦੀਵਾਨਾਂ ਦਾ ਇਹ ਸਿਲਸਲਾ ਨਿਰੰਤਰ ਜਾਰੀ ਹੈ।



## ਜ਼ਰੂਰੀ ਸੂਚਨਾ

**ਆਤਮ ਮਾਰਗ ਦੀ ਮੈਂਬਰਸ਼ਿਪ ਜਾਂ ਰੀਨੀਉਅਲ ਜਾਂ ਗੁਰਦਵਾਰਾ ਸਾਹਿਬ ਦੀ ਸੇਵਾ ਭੇਜਣ ਸਮੇਂ ਤਿੰਨ ਗੱਲਾਂ ਦਾ ਵਿਸ਼ੇਸ਼ ਧਿਆਨ ਰੱਖਿਆ ਜਾਵੇ ਜੀ –**

**(ਪਹਿਲੀ) ਆਤਮ ਮਾਰਗ ਲਈ ਭੇਜੀ ਮਾਇਆ ਦਾ ਡਰਾਫਟ ਆਤਮ ਮਾਰਗ ਦੇ ਨਾਮ ਹੋਵੇ ਅਤੇ ਕੇਵਲ ਆਤਮ ਮਾਰਗ ਲਈ ਹੋਵੇ, ਇਸ ਵਿਚ ਹੋਰ ਕੋਈ ਸੇਵਾ ਸ਼ਾਮਲ ਨਾ ਕੀਤੀ ਜਾਵੇ।**

**(ਦੂਜੀ) ਗੁਰਦਵਾਰਾ ਸਾਹਿਬ ਲਈ ਭੇਜੀ ਸੇਵਾ ਦਾ ਡਰਾਫਟ ਅੱਡ ਹੋਵੇ ਅਤੇ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਦੇ ਨਾਮ ਹੋਵੇ। ਇਸ ਵਿਚ ਆਤਮ ਮਾਰਗ ਲਈ ਭੇਜੀ ਰਕਮ ਸ਼ਾਮਲ ਨਾ ਕੀਤੀ ਜਾਵੇ।**

**(ਤੀਜੀ) ਮਾਇਆ ਚੈਕ ਰਾਹੀਂ ਨਹੀਂ, ਸਗੋਂ ਡਰਾਫਟ ਰਾਹੀਂ ਭੇਜੀ ਜਾਵੇ ਅਤੇ ਡਰਾਫਟ ਦੀ ਅਦਾਇਗੀ ਚੰਡੀਗੜ੍ਹ ਦੇ ਕਿਸੇ ਵੀ ਬੈਂਕ ਰਾਹੀਂ ਹੋਵੇ, ਬਾਹਰਲੇ ਸ਼ਹਿਰਾਂ ਦੇ ਡਰਾਫਟ/ਚੈਕ ਨਾ ਭੇਜੇ ਜਾਣ।**

## ਰਤਵਾੜਾ ਸਾਹਿਬ ਵਿਖੇ ਮਹਾਂਪੁਰਸ਼ਾਂ ਦੇ ਦੀਵਾਨਾਂ ਦਾ ਪ੍ਰੋਗਰਾਮ

**ਐਤਵਾਰ –** – 3, 10, 17, 24, 31 ਮਾਰਚ।

**ਪੂਰਨਮਾਸ਼ੀ –** 28 ਮਾਰਚ, ਦਿਨ ਵੀਰਵਾਰ।

**ਸੰਗਰਾਂਦ –** 14 ਮਾਰਚ, ਦਿਨ ਵੀਰਵਾਰ।

(ਸਮਾਂ ਦੁਪਹਿਰ 12 ਵਜੇ ਤੋਂ ਸ਼ਾਮ 3.00 ਵਜੇ ਤੱਕ)

**ਅੰਮ੍ਰਿਤ ਸੰਚਾਰ –** ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ ਵਿਖੇ ਦਿਨ ਦੇ 11.00 ਵਜੇ ਹੁੰਦਾ ਹੈ।

(ਪੰਨਾ 17 ਦੀ ਬਾਕੀ)

ਵਾਲੇ ਲੇਖ ਸਿਖਾਂ ਦੀ ਇਸ ਖੂਬੀ ਦੀ ਸਾਖ ਭਰਦੇ ਸਨ, ਕਾਜ਼ੀ ਨੂਰ ਮੁਹੰਮਦ ਆਪਣੇ ਜੰਗਨਾਮੇ ਵਿਚ ਲਿਖਦਾ ਹੈ – ਕਿ ਜ਼ਨਾਹ ਹਮ ਨ ਬਾਸ਼ਦ ਮਿਯਾਨੇ ਸਗਾਂ। ਨ ਦੁਜਦੀ ਬਵਦ ਕਾਰੇ ਆਂ ਬਦਰਕਾਂ। ਕਿ ਜ਼ਾਨੀਓ ਸਾਰਕ ਨ ਦਾਰੰਦ ਦੋਸਤ...। ਅਰਥ – ਸਗਾਂ (ਸਿੱਖਾਂ ਤੋਂ ਭਾਵ ਹੈ) ਦੇ ਵਿਚ ਵਿਭਚਾਰ ਨਹੀਂ ਹੁੰਦਾ ਤੇ ਇਨ੍ਹਾਂ ਚੰਦਰਿਆਂ ਦਾ ਕੰਮ ਚੋਰੀ ਕਰਨਾ ਭੀ ਨਹੀਂ ਹੈ। ਵਿਭਚਾਰੀ ਤੇ ਚੋਰ ਨੂੰ ਏਹ ਮਿਤਰ ਹੀ ਨਹੀਂ ਬਣਾਉਂਦੇ...। 'ਸਗ' ਦੇ ਅਰਥ ਕੁੱਤੇ ਦੇ ਹਨ। ਇਸ ਲੇਖਕ ਨੇ ਇਸ ਕਿਤਾਬ ਵਿਚ ਜਿਥੇ ਭੀ ਸਿਖਾਂ ਦਾ ਜ਼ਿਕਰ ਕੀਤਾ ਹੈ ਤਅਸਬ ਨਾਲ 'ਸਗ' ਸ਼ਬਦ ਵਰਤਿਆ ਹੈ, ਪਰ ਫੇਰ ਆਪੇ ਕਿਹਾ ਹੈ ਕਿ 'ਸਗ' ਇਹਨਾਂ ਨੂੰ ਆਖਣਾ ਯੋਗ ਨਹੀਂ, ਇਹ ਠੀਕ ਸਿੰਘ (ਸ਼ੇਰ) ਹਨ ਤੇ ਸਿਖਾਂ ਦੇ ਆਚਰਨ ਦੀ ਆਪ ਅਤਿ ਉਚੀ ਸਾਖ ਭਰਦਾ ਹੈ।)

ਇਹ ਪਵਿਤ੍ਰਤਾ ਸੀ ਜੋ ਸਤਿਗੁਰਾਂ ਨੇ ਸਿਖਾਈ ਸੀ। ਕੌਮ ਤਦੋਂ ਗੁਰੂ ਪ੍ਰੇਮ ਨਾਲ 'ਆਪਾਵਾਰ' ਕੁਰਬਾਨੀਆਂ ਕਰਦੀ ਸੀ। ਗੁਰੂ ਪ੍ਰੇਮ ਨਾਲ ਪ੍ਰੋਤੀ ਪਈ ਸੀ ਤੇ ਨਾਮ ਬਾਣੀ ਦੇ ਆਸਰੇ ਜੀਉਂਦੀ ਸੀ।

ਜਦ ਦੀਵਾਨ ਸਮਾਪਤ ਹੋਇਆ, ਤਾਂ ਲੰਗਰ ਦੀ ਸੇਵਾ ਵਿਚ ਸੁੰਦਰੀ ਜੀ ਨੇ ਟਹਿਲਾ ਕੀਤਾ ਅਰ ਸਭ ਨੇ ਆਨੰਦ ਨਾਲ ਪ੍ਰਸ਼ਾਦ ਛਕਿਆ। ਇਸ ਪ੍ਰਕਾਰ ਉਸ ਧਰਮੀ ਬੀਬੀ ਨੂੰ ਖਾਲਸੇ ਜੀ ਦੀ ਸੇਵਾ ਕਰਦਿਆਂ ਕੁਝ ਸਮਾਂ ਬੀਤਿਆ।



(ਪੰਨਾ 20 ਦੀ ਬਾਕੀ)

ਗੁਰਬਾਣੀ ਅੰਦਰ ਪੇਖੇ ਪਠਨ ਕੀਤੇ ਜੋ ਸਨਮੁਖ ਚਿਤ੍ਰਤ ਸਨ, ਉਨ੍ਹਾਂ ਵਿਚੋਂ 'ਗੁਰੂ' ਅਤੇ 'ਵਾਹੁ' ਪਦ ਜੇ ਆਏ ਜਾਂ ਇਨ੍ਹਾਂ ਦੋਹਾਂ ਵਿਚੋਂ ਕੋਈ ਇਕ ਭੀ ਆਇਆ ਤਾਂ ਉਸ ਤੋਂ ਇਹ ਸੰਭਾਵਨਾ ਹੋਵੇਗੀ ਕਿ ਇਹ 'ਵਾਹਿਗੁਰੂ' ਨਾਮ ਵਲ ਇਸ਼ਾਰਾ ਹੈ, 'ਗੁਰੂ ਗੁਰੂ' ਅਤੇ 'ਵਾਹੁ ਵਾਹੁ' ਦਾ ਜਾਪ ਪੂਰਾ ਸ਼ਬਦ 'ਵਾਹਿਗੁਰੂ' ਸਿਮਰਨ ਦਾ ਰਮਜ਼ੀ ਹੁਕਮ ਹੋਵੇਗਾ। ਦ੍ਰਿਸ਼ਟਾਂਤ ਮਾਤਰ ਜੇ ਕਰ ਏਹ ਹੁਕਮ ਆਇਆ, 'ਗੁਰੂ ਗੁਰੂ ਗੁਰੁ ਕਰਿ ਮਨ ਮੋਰ॥ ਗੁਰੂ ਬਿਨਾ ਮੈ ਨਾਹੀ ਹੋਰੁ॥' ਤਦ ਇਹ 'ਗੁਰੂ' ਪਦ ਸੰਪੂਰਨ 'ਵਾਹਿਗੁਰੂ' ਜਾਪ ਦਾ ਬੋਧਕ ਹੋਵੇਗਾ। ਅਥਵਾ ਇਉਂ ਆ ਗਿਆ – ਮੇਰੇ ਮਨ ਗੁਰੁ ਗੁਰੁ ਗੁਰੁ ਸਦ ਕਰੀਐ॥ ਰਤਨ ਜਨਮੁ ਸਫਲੁ ਗੁਰਿ ਕੀਆ ਦਰਸਨ ਕਉ ਬਲਿਹਰੀਐ॥ ਤਦ ਭੀ ਇਹ ਹੁਕਮ 'ਵਾਹਿਗੁਰੂ' ਸਿਮਰਨ ਪ੍ਰਥਾਇ ਦ੍ਰਿੜ੍ਹ ਕੀਤਾ ਜਾਵੇਗਾ। ਇਸ ਪ੍ਰਕਾਰ ਦੀ ਪ੍ਰਿਥਮ ਹੀ ਧਾਰਨਾ ਧਾਰ ਕੇ ਚਿਤਵਨੀ ਚਿਤਵਦਿਆਂ ਗੁਰਦੁਆਰੇ ਵਲ ਧਾਈ ਕਰੀ ਚਲਿਆ ਜਾ ਰਿਹਾ ਸੀ।

